ਪੰਜਾਬ ਦੀ ਧਰਤੀ 'ਤੇ ਸਰਕਾਰੀ ਅੱਤਵਾਦ ਤਹਿਤ
ਨਿਹੱਥੇ ਬਜ਼ੁਰਗ ਸਿੱਖਾਂ ਨੂੰ ਤਸ਼ੱਦਦ ਤੇ ਖ਼ਤਮ ਕਰਨ ਦੀ

# ਜ਼ੁਲਮ ਗਾਥਾ

—ਬਘੇਲ ਸਿੰਘ ਬਾਗੀ

# Zulam Gaatha



ਮਿਲਣ ਦਾ ਪਤਾ—

*GURMAT PUSTAK BHANDAR*
*31, Clock Tower Market, Amritsar*

ਗੁਰਮਤਿ ਪੁਸਤਕ ਭੰਡਾਰ
੩੧, ਘੰਟਾ ਘਰ ਮਾਰਕੀਟ, ਅੰਮ੍ਰਿਤਸਰ
ਫੋਨ : 98151-61234, 98726-58302, 0183-5101231

# ਸਮਰਪਣ

ਝੂਠੇ ਪੁਲਿਸ ਮੁਕਾਬਲਿਆਂ ਨੂੰ
ਆਪਾ ਵਾਰ ਕੇ ਠੱਲ੍ਹਣ ਵਾਲੇ
ਸ਼ੇਰ-ਏ-ਪੰਥ
ਸ਼ਹੀਦ ਭਾਈ ਦਿਲਾਵਰ ਸਿੰਘ
ਨੂੰ

# ਤਤਕਰਾ

# ਮੁੱਖ-ਬੰਦ



ਕੁਝ ਸਮਾਂ ਪਹਿਲਾਂ ਅੰਮ੍ਰਿਤਸਰ ਤੋਂ ਛਪਦੇ ਪਰਚੇ 'ਸ਼ਮਸ਼ੀਰ-ਏ-ਦਸਤ' ਵਿੱਚ ਸ. ਤਜਿੰਦਰ ਸਿੰਘ ਵਲੋਂ 'ਪੰਜਵੜ ਪਰਿਵਾਰ ਦੀ ਦਰਦਨਾਕ ਹੱਡ-ਬੀਤੀ' ਸਿਰਲੇਖ ਹੇਠ ਲੇਖ ਪੜ੍ਹਿਆ । ਇਹ ਲੇਖ ਪੜ੍ਹਨ ਤੋਂ ਬਾਅਦ ਵਿਚਾਰ ਉਤਪੰਨ ਹੋਇਆ ਕਿ ਉਨ੍ਹਾਂ ਮਾਵਾਂ-ਬੀਬੀਆਂ, ਬਜ਼ੁਰਗਾਂ ਬਾਰੇ ਕੁਝ ਲਿਖਿਆ ਜਾਵੇ, ਜਿਨ੍ਹਾਂ ਨੂੰ ਜੁਝਾਰੂਆਂ ਦੇ ਮਾਪੇ ਜਾਂ ਰਿਸ਼ਤੇਦਾਰ ਹੋਣ ਕਾਰਨ ਥਾਨਿਆਂ ਅੰਦਰ ਗੈਰ-ਕਾਨੂੰਨੀ ਹਿਰਾਸਤ ਵਿੱਚ ਰੱਖ ਕੇ ਬੇਇੰਤਹਾ ਤਸ਼ੱਦਦ ਕਰਨ ਤੋਂ ਬਾਅਦ ਸ਼ਹੀਦ ਕਰ ਦਿੱਤਾ ਗਿਆ । ਉਨ੍ਹਾਂ ਦੇ ਸ਼ਹੀਦੀ ਸਰੀਰ ਵੀ ਵਾਰਿਸਾਂ ਨੂੰ ਨਾ ਸੌਂਪੇ ਗਏ । ਜੁਝਾਰੂ ਸਿੰਘਾਂ ਤੱਕ ਪਹੁੰਚਣ ਲਈ ਜਾਲਮਾਂ ਨੇ ਹਰ ਹੱਥ-ਕੰਡੇ ਵਰਤਦਿਆਂ ਵੱਡੀ ਪੱਧਰ 'ਤੇ ਮਨੁੱਖੀ ਅਧਿਕਾਰਾਂ ਦਾ ਘਾਣ ਕੀਤਾ । ਸਿੱਖ ਨੌਜਵਾਨਾਂ ਨੂੰ ਘਰਾਂ ਤੋਂ ਗ੍ਰਿਫਤਾਰ ਕਰ ਕੇ 'ਝੂਠੇ ਪੁਲਿਸ ਮੁਕਾਬਲੇ' ਬਣਾ ਦਿੱਤੇ ਗਏ। ਲਾਵਾਰਿਸ ਕਹਿ ਕੇ ਸਸਕਾਰ ਕਰ ਦਿੱਤਾ ਜਾਂਦਾ ਰਿਹਾ, ਉਨ੍ਹਾਂ ਦਾ ਲੇਖਾ-ਜੋਖਾ ਕਰਨ ਨਿਕਲੇ ਭਾਈ ਜਸਵੰਤ ਸਿੰਘ ਖਾਲੜਾ ਨੂੰ ਵੀ ਲਾਵਾਰਿਸ ਲਾਸ਼ ਬਣਾ ਦਿੱਤਾ ਗਿਆ । ਸਰਕਾਰੀ ਅੱਤਵਾਦ ਤੋਂ ਪੀੜਤ ਬਹੁਤੇ ਪਰਿਵਾਰ ਸਹਿਮ ਦੇ ਕਾਰਨ ਦੋਸ਼ੀ ਪੁਲਿਸ ਅਫਸਰਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਵਾਉਣ ਲਈ ਅੱਗੇ ਨਾ ਆ ਸਕੇ । ਜੇ ਕਿਤੇ ਥੋੜ੍ਹੇ ਕੇਸ ਰਜਿਸਟਰ ਵੀ

ਹੋਏ ਤਾਂ ਪੀੜਤ ਪਰਿਵਾਰਾਂ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਅਤੇ ਕੇਸ ਵਾਪਸ ਲੈਣ ਲਈ ਲਾਲਚ ਦਿੱਤੇ ਜਾਂਦੇ ਰਹੇ। ਇੱਕਾ-ਦੁੱਕਾ ਕੇਸਾਂ ਨੂੰ ਛੱਡ ਕੇ, ਦੋਸ਼ੀ ਪੁਲਿਸ ਅਫਸਰਾਂ ਨੂੰ ਜਾਂ ਤਾਂ ਅਦਾਲਤੀ ਸਟੇਅ ਮਿਲ ਜਾਂਦਾ ਰਿਹਾ, ਕੇਸ ਲਮਕਾ ਦਿੱਤਾ ਜਾਂਦਾ ਰਿਹਾ ਜਾਂ 'ਸਬੂਤਾਂ ਦੀ ਘਾਟ' ਦੱਸ ਕੇ ਕੇਸ ਹੀ ਖਾਰਜ ਕਰ ਦਿੱਤੇ ਜਾਂਦੇ ਰਹੇ।

ਆਪ ਦੇ ਹਥਲਾ ਕਿਤਾਬਚਾ 'ਜ਼ੁਲਮ ਗਾਥਾ' ਜਿਥੇ ਜਾਬਰਾਂ ਨੂੰ ਸ਼ੀਸ਼ਾ ਵਿਖਾਉਣ ਦਾ ਕੰਮ ਕਰੇਗਾ, ਉਥੇ ਹੀ ਸਿੱਖੀ ਸਿਦਕ ਨਿਭਾਉਂਦਿਆਂ ਜ਼ਬਰ ਦਾ ਟਾਕਰਾ ਸਬਰ ਨਾਲ ਕਰ ਗਏ ਨਿਰਦੋਸ਼ਾਂ ਦੀ ਯਾਦ ਸਦੀਵੀਂ ਕਰਨ ਵਿੱਚ ਯੋਗਦਾਨ ਪਾਵੇਗਾ।

—ਬਘੇਲ ਸਿੰਘ ਬਾਗੀ

# ਸ਼ਹੀਦ ਮਾਤਾ ਮਹਿੰਦਰ ਕੌਰ ਪੰਜਵੜ-ਸ਼ਹੀਦ ਭਾਈ ਰਾਜਵਿੰਦਰ ਸਿੰਘ ਪੰਜਵੜ

—ਤਜਿੰਦਰ ਸਿੰਘ



ਸਿਖ ਕੌਮ ਨੂੰ ਗ਼ੁਲਾਮੀ ਵਿੱਚੋਂ ਮੁਕੰਮਲ ਤੌਰ 'ਤੇ ਕੱਢਣ ਲਈ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਮੌਜੂਦਾ ਸਿੱਖ ਸੰਘਰਸ਼ ਵਿਚ ਉਚੇਰਾ ਯੋਗਦਾਨ ਪਾਉਂਦਿਆਂ ਅਨੇਕਾਂ ਕੌਮੀ ਹੀਰਿਆਂ ਨੇ ਆਪਣੀਆਂ ਜਾਨਾਂ ਕੌਮ ਤੋਂ ਕੁਰਬਾਨ ਕਰ ਦਿੱਤੀਆਂ। ਸਿੱਖ ਸੰਘਰਸ਼ ਨੂੰ ਦਬਾਉਣ ਲਈ ਹਿੰਦੁਸਤਾਨੀ ਮਸ਼ੀਨਰੀ ਨੇ ਸਾਰੇ ਹੱਥਕੰਡੇ ਵਰਤੇ, ਜਿਸ ਦੌਰਾਨ ਮਨੁੱਖੀ ਅਧਿਕਾਰਾਂ ਦਾ ਸ਼ਰ੍ਹੇਆਮ ਘਾਣ ਹੋਇਆ। ਸਿੱਖ ਇਨਕਲਾਬੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ, ਰਿਸ਼ਤੇਦਾਰਾਂ ਅਤੇ ਸੰਬੰਧੀਆਂ ਨੂੰ ਚੁੱਕ ਕੇ ਥਾਣਿਆਂ ਵਿਚ ਬੇਇੱਜ਼ਤ ਅਤੇ ਬੇਤਹਾਸ਼ਾ ਤਸ਼ੱਦਦ ਕਰਨ ਤੋਂ ਬਾਅਦ ਲਾਸ਼ਾਂ ਨੂੰ ਖੁਰਦ-ਬੁਰਦ ਕਰ ਦਿੱਤਾ ਗਿਆ। ਉਨ੍ਹਾਂ ਹਜ਼ਾਰਾਂ ਪਰਿਵਾਰਾਂ ਵਿੱਚੋਂ ਸ: ਕਸ਼ਮੀਰ ਸਿੰਘ ਪੰਜਵੜ ਦਾ ਵੀ ਇਕ ਪਰਿਵਾਰ ਹੈ, ਇਸ ਪਰਿਵਾਰ ਦੇ ਦੋ ਜੀਅ ਪੁਲਿਸ ਨੇ ਘਰੋਂ ਚੁੱਕ ਕੇ ਕਿਸੇ ਬਿਲ੍ਹੇ ਲਾ ਦਿੱਤੇ। ਸ: ਕਸ਼ਮੀਰ ਸਿੰਘ ਪੰਜਵੜ ਦੇ ਪੰਜ ਸਪੁੱਤਰ ਕ੍ਰਮਵਾਰ ਸਰਬਜੀਤ ਸਿੰਘ, ਅਮਰਜੀਤ ਸਿੰਘ, ਬਲਦੇਵ ਸਿੰਘ, ਪਰਮਜੀਤ ਸਿੰਘ, ਰਾਜਵਿੰਦਰ ਸਿੰਘ ਹੋਏ ਹਨ।

ਸੰਤ ਭਿੰਡਰਾਂਵਾਲਿਆਂ ਦੇ ਸੰਪਰਕ ਵਿਚ ਇਸੇ ਪਿੰਡ 'ਪੰਜਵੜ' ਦੇ ਵਾਸੀ ਸ: ਸੁਖਦੇਵ ਸਿੰਘ ਆਏ, ਜੋ ਪੰਜਾਬ ਪੁਲਿਸ 'ਚ 'ਸੁੱਖਾ ਸਿਪਾਹੀ' ਵਜੋਂ ਜਾਣੇ ਜਾਂਦੇ ਸਨ। ਸ: ਸੁਖਦੇਵ ਸਿੰਘ ਨੇ ਸੰਤ ਜੀ ਦੇ ਸੰਪਰਕ 'ਚ ਆਉਣ ਤੋਂ ਬਾਅਦ

ਪੁਲਿਸ ਦੀ ਨੌਕਰੀ ਤਿਆਗ ਦਿੱਤੀ ਅਤੇ ਉਨ੍ਹਾਂ ਦਾ ਨਾਮ ਸੰਤ ਜੀ ਨੇ ਭਾਈ ਲਾਭ ਸਿੰਘ ਰੱਖਿਆ। ਜੂਨ ੧੯੮੪ ਵਿਚ ਹਿੰਦੁਸਤਾਨੀ ਫ਼ੌਜੀ ਹਮਲੇ ਵੱਲੋਂ ਅਕਾਲ ਤਖ਼ਤ ਸਾਹਿਬ ਨੂੰ ਢਹਿ-ਢੇਰੀ ਅਤੇ ਜਾਨੂੰਨੀ ਹਿੰਦੂਆਂ ਵੱਲੋਂ ਨਵੰਬਰ ੮੪ ਦੇ ਸਿੱਖ ਕਤਲੇਆਮ ਕਰਨ ਤੋਂ ਬਾਅਦ ਦੁਸ਼ਟਾਂ ਨੂੰ ਸਜ਼ਾਵਾਂ ਦੇਣ ਲਈ ਤੁਰੇ ਕਾਫ਼ਲੇ ਵਿਚ ਭਾਈ ਲਾਭ ਸਿੰਘ ਦਾ ਨਾਮ ਗੂੰਜਣ ਲੱਗਾ, ਬਾਅਦ ਵਿਚ ਇਹ ਨਾਮ 'ਖ਼ਾਲਿਸਤਾਨ ਕਮਾਂਡੋ ਫੋਰਸ' ਦੇ ਮੁੱਖ ਸੇਵਾਦਾਰ ਵਜੋਂ ਜਾਣਿਆ ਜਾਣ ਲੱਗਾ।


ਸ਼ਹੀਦ ਜਨਰਲ ਲਾਭ ਸਿੰਘ

ਇਹਨੀਂ ਦਿਨੀਂ ਹੀ ਸ: ਕਸ਼ਮੀਰ ਸਿੰਘ ਪੰਜਵੜ ਦੇ ਸਪੁੱਤਰ ਭਾਈ ਪਰਮਜੀਤ ਸਿੰਘ ਪੰਜਵੜ ਦਾ ਨਾਮ ਇਸ ਜੁਝਾਰੂ ਜਥੇਬੰਦੀ ਨਾਲ ਜੁੜ ਚੁੱਕਾ ਸੀ। ਸੰਘਰਸ਼ ਨੂੰ ਅੱਗੇ ਤੋਰਨ ਲਈ ਭਾਈ ਪਰਮਜੀਤ ਸਿੰਘ ਪੰਜਵੜ ਵੱਲੋਂ ੧੯੮੭-੮੮ ਦੇ ਦਿਨਾਂ ਵਿੱਚ ਘਰ ਤਿਆਗ ਦੇਣ ਦਾ ਜ਼ਿਕਰ ਮਿਲਦਾ ਹੈ।

ਹਿੰਦੁਸਤਾਨ ਵਿਚ ਕਿਧਰੇ ਵੀ ਕੋਈ ਸਿੱਖ ਖਾੜਕੂ ਘਟਨਾ ਵਾਪਰਦੀ ਤਾਂ ਪੁਲਿਸ ਸ: ਕਸ਼ਮੀਰ ਸਿੰਘ ਪੰਜਵੜ ਦੇ ਘਰ ਆਣ ਪਹੁੰਚਦੀ। ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਸਿੰਘਾਂ ਵੱਲੋਂ ਰੋਮਾਨੀਆਂ ਦੇ ਰਾਜਦੂਤ ਲਿਵਿਊ ਰਾਡੂ ਨੂੰ ਦਿੱਲੀ ਤੋਂ ਅਗਵਾ ਕੀਤਾ ਗਿਆ। ਇਲਾਕਾਈ ਤੌਰ 'ਤੇ ਸੰਬੰਧਿਤ ਝਬਾਲ ਥਾਣਾ ਪੁਲਿਸ ਸ: ਕਸ਼ਮੀਰ ਸਿੰਘ ਅਤੇ ਉਹਨਾਂ ਦੇ ਦੋ ਸਪੁੱਤਰਾਂ ਸ: ਸਰਬਜੀਤ ਸਿੰਘ ਅਤੇ ਸ: ਅਮਰਜੀਤ ਸਿੰਘ ਨੂੰ ਘਰ ਤੋਂ ਗ੍ਰਿਫ਼ਤਾਰ ਕਰ ਕੇ ਲੈ ਗਈ। ਪੁਲਿਸ ਅਫ਼ਸਰਾਂ ਅਤੇ ਮੁਲਾਜ਼ਮਾਂ ਵੱਲੋਂ ਸਖ਼ਤ ਪੁੱਛ-ਪੜਤਾਲ ਕੀਤੀ ਗਈ। ਰਾਡੂ ਨੂੰ ਸਿੰਘਾਂ ਵੱਲੋਂ ਰਿਹਾਅ ਕਰਨ ਦੇ ਦਿਨ ਤੱਕ ਆਪ ਨੂੰ ਨਜਾਇਜ਼

ਹਿਰਾਸਤ ਵਿਚ ਰੱਖਿਆ ਗਿਆ। ਪੁਲਿਸ ਇਸ ਤੋਂ ਪਹਿਲਾਂ ਵੀ ਬਹੁ-ਕਰੋੜੀ 'ਲੁਧਿਆਣਾ ਬੈਂਕ ਡਕੈਤੀ' ਦੇ ਦਿਨਾਂ ਵਿਚ ਪਰਿਵਾਰ ਦੇ ਜੀਆਂ ਨੂੰ ਤੰਗ ਪ੍ਰੇਸ਼ਾਨ ਕਰ ਚੁੱਕੀ ਸੀ।

ਪੰਜਾਬ ਪੁਲਿਸ ਅਕਸਰ ਹੀ ਸ: ਕਸ਼ਮੀਰ ਸਿੰਘ ਪੰਜਵੜ ਦੇ ਗ੍ਰਹਿ ਵਿਖੇ ਹੜਦੰਗ ਮਚਾਉਣ ਲਈ ਆਣ ਪਹੁੰਚਦੀ। ਇਕ ਵਾਰ ਝਬਾਲ ਥਾਣੇ ਦੇ ਮੁਖੀ ਸੂਬਾ ਸਿਹੁੰ ਉਰਫ਼ ਸੂਬਾ ਸਰਹਿੰਦ ਦੀ ਅਗਵਾਈ ਵਿਚ ਪਹੁੰਚੀ ਪੁਲਿਸ ਪਾਰਟੀ ਨੇ ਤਲਾਸ਼ੀ ਦੇ ਨਾਮ 'ਤੇ ਘਰੇਲੂ ਸਮਾਨ ਦੀਆਂ ਪੇਟੀਆਂ ਵਿਚ ਸੂਏ ਲੰਘਾ ਦਿੱਤੇ, ਖਾਦ ਦੀਆਂ ਭਰੀਆਂ ਹੋਈਆਂ ਬੋਰੀਆਂ ਪਾੜ ਕੇ ਸੁੱਟ ਦਿੱਤੀਆਂ ਗਈਆਂ। ਹਿੰਦੂਸ਼ਾਹੀ ਆਕਾਵਾਂ ਦੀ ਖ਼ੁਸ਼ੀ ਪ੍ਰਾਪਤ ਕਰਨ ਦੀ ਤਾਕ 'ਚ ਪਰਿਵਾਰ ਨੂੰ ਬੇ-ਇੱਜ਼ਤ ਕਰਨ ਤੋਂ ਬਾਅਦ ਇਹ ਪੁਲਿਸ ਅਫ਼ਸਰ ਵਾਪਸ ਮੁੜ ਗਿਆ।

੧੯੮੯ ਦੇ ਦਿਨਾਂ ਵਿਚ ਸ: ਕਸ਼ਮੀਰ ਸਿੰਘ ਦੇ ਵੱਡਿਓਂ ਛੋਟੇ ਸਪੁੱਤਰ ਸ: ਅਮਰਜੀਤ ਸਿੰਘ ਨੂੰ ਪੁਲਿਸ ਨੇ ਖੇਤਾਂ 'ਚੋਂ ਗ੍ਰਿਫ਼ਤਾਰ ਕਰ ਲਿਆ। ਮਾਲ ਮੰਡੀ ਅੰਮ੍ਰਿਤਸਰ ਦੇ ਤਸ਼ੱਦਦ ਕੇਂਦਰ ਵਿਖੇ ਰੱਖ ਕੇ ਕਈ ਦਿਨ ਗੰਭੀਰ ਤਸ਼ੱਦਦ ਕੀਤਾ ਗਿਆ। ਪੱਟਾਂ 'ਤੇ ਘੋਟਣੇ, ਬਿਜਲੀ ਦੇ ਕਰੰਟ ਦੇ ਝਟਕੇ, ਪੈਰਾਂ 'ਤੇ ਡੰਡੇ ਮਾਰਨ ਤੋਂ ਇਲਾਵਾ ਚੱਡੇ ਪਾੜੇ ਗਏ, ਬਾਹਵਾਂ ਪਿਛਾਂਹ ਖਿੱਚੀਆਂ ਗਈਆਂ। ਪੈਰਾਂ ਵਿੱਚ ਸੋਜ ਪੈ ਜਾਣ ਤੋਂ ਬਾਅਦ ਰੇਸ਼ਾ ਭਰ ਗਿਆ। ਪੁਲਿਸ ਨੇ ਲਗਾਤਾਰ ਭਾਈ ਪਰਮਜੀਤ ਸਿੰਘ ਪੰਜਵੜ ਦੀ ਗ੍ਰਿਫ਼ਤਾਰੀ ਦੀ ਰੱਟ ਲਗਾ ਰੱਖੀ, ਜੋ ਪਹਿਲਾਂ ਹੀ ਘਰ ਛੱਡ ਕੇ ਕਿਧਰੇ ਰੂਪੋਸ਼ ਹੋ ਚੁੱਕੇ ਸਨ। ਸ: ਅਮਰਜੀਤ ਸਿੰਘ ਨੂੰ ਜਦ ਕੁਝ ਦਿਨਾਂ ਬਾਅਦ ਛੁਡਾਇਆ ਗਿਆ ਤਾਂ ਤਸ਼ੱਦਦ ਕਾਰਨ ਸਰੀਰਕ ਹਾਲਤ ਇੰਨੀ ਵਿਗੜ ਚੁੱਕੀ ਸੀ ਕਿ ਅੰਮ੍ਰਿਤਸਰ ਦੇ ਗੁਰੂ ਨਾਨਕ ਦੇਵ ਹਸਪਤਾਲ ਵਿਖੇ ਕਈ ਦਿਨ ਇਲਾਜ ਚੱਲਦਾ ਰਿਹਾ।

ਇਸ ਪਿੱਛੋਂ ਪੁਲਿਸ ਅਫ਼ਸਰ ਸੀਤਾ ਰਾਮ ਵੀ ਪਰਿਵਾਰ ਨੂੰ ਤੰਗ ਪ੍ਰੇਸ਼ਾਨ ਕਰਦਾ ਰਿਹਾ। ਸਿਵਲ ਵਰਦੀ 'ਚ ਇਕ ਵਾਰ ਪੁਲਿਸ ਦੇ ਕੈਟਾਂ ਨੇ ਸ: ਕਸ਼ਮੀਰ ਸਿੰਘ ਪੰਜਵੜ ਦੇ ਸਭ ਤੋਂ ਛੋਟੇ ਸਪੁੱਤਰ ਭਾਈ ਰਾਜਵਿੰਦਰ ਸਿੰਘ ਉਰਫ਼ ਰਾਜੂ ਪੰਜਵੜ ਨੂੰ ਅਗਵਾ ਕਰਨ ਦੀ ਫ਼ਿਰਾਕ 'ਚ ਪਹੁੰਚ ਕੀਤੀ। ਭਾਈ ਰਾਜਵਿੰਦਰ

ਸਿੰਘ ਬਹੁਤ ਸਮਝਦਾਰੀ ਨਾਲ ਅਗਵਾ ਹੋਣੋਂ ਬਚ ਗਏ। ਸ: ਸਰਬਜੀਤ ਸਿੰਘ ਜੋ ਪੰਜ ਭਰਾਵਾਂ 'ਚੋਂ ਸਭ ਤੋਂ ਵੱਡੇ ਹੋਏ ਹਨ, ਉਨ੍ਹਾਂ ਨੂੰ ਇਕ ਵਾਰ ਜਲੰਧਰ ਤੋਂ ਪੰਜਾਬ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ੪-੫ ਦਿਨ ਤਕ ਪਰਿਵਾਰ ਨੂੰ ਕੋਈ ਉੱਘ-ਸੁੱਘ ਨਾ ਮਿਲੀ। ਜਦ ਕੁਝ ਕੁ ਪਤਾ ਲੱਗਾ ਤਾਂ ਪੈਰਵਾਈ ਕਰ ਕੇ ਪਰਿਵਾਰ ਨੇ ਛੁਡਾਇਆ।


ਸ਼ਹੀਦ ਬੀਬੀ ਮਹਿੰਦਰ ਕੌਰ ਪੰਜਵੜ

ਉੱਘੇ ਫੈਡਰੇਸ਼ਨ ਆਗੂ ਭਾਈ ਬਰਜਿੰਦਰ ਸਿੰਘ ਪੰਜਵੜ ਦੇ ਇਕ ਸਾਥੀ ਨੂੰ ਜਦ ਪਿੰਡ ਪੰਜਵੜ ਤੋਂ ਗ੍ਰਿਫ਼ਤਾਰ ਕੀਤਾ ਗਿਆ ਤਾਂ ਉਸੇ ਦਿਨ ਸੀ.ਆਰ.ਪੀ. ਨੇ ਭਾਈ ਰਾਜਵਿੰਦਰ ਸਿੰਘ ਨੂੰ ਘਰ ਤੋਂ ਗੱਡੀ 'ਚ ਬਿਠਾ ਲਿਆ। ਪਰਿਵਾਰ ਅਤੇ ਪਿੰਡ ਵਾਸੀਆਂ ਨੇ ਕਾਫ਼ੀ ਬਹਿਸ ਕਰਨ ਮਗਰੋਂ ਭਾਈ ਰਾਜਵਿੰਦਰ ਸਿੰਘ ਨੂੰ ਛੁਡਾ ਲਿਆ।

ਪੰਜਾਬ ਪੁਲਿਸ ਲਗਾਤਾਰ ਪਰਿਵਾਰ ਨੂੰ ਤੰਗ ਪ੍ਰੇਸ਼ਾਨ ਕਰਦੀ ਰਹੀ। ਇਸ ਸਭ ਘਟਨਾਕ੍ਰਮ ਵਿੱਚੋਂ ਲੰਘਦਿਆਂ ਪਰਿਵਾਰ ਦੇ ਜੀਆਂ ਨੇ ਮਜਬੂਰ ਹੋ ਕੇ ਘਰ ਛੱਡ ਕੇ ਚਲੇ ਜਾਣ ਦਾ ਮਨ ਬਣਾ ਲਿਆ। ਸਾਰੇ ਜੀਅ ਪਿੰਡ ਪੰਜਵੜ ਤੋਂ ਕਿਸੇ ਆਸੇ-ਪਾਸੇ ਰਿਸ਼ਤੇਦਾਰਾਂ ਅਤੇ ਸੰਬੰਧੀਆਂ ਕੋਲ ਜਾ ਪਹੁੰਚੇ ਪਰ ਘਰ ਵਿਚ ਸਿਰਫ਼ ਮਾਤਾ ਮਹਿੰਦਰ ਕੌਰ ਹੀ ਮੌਜੂਦ ਸਨ। ੨੬-੨੭ ਨਵੰਬਰ ੧੯੯੨ ਦੀ ਰਾਤ ਨੂੰ ਭਾਈ ਪਰਮਜੀਤ ਸਿੰਘ ਪੰਜਵੜ ਦੀ ਮਾਤਾ ਬੀਬੀ ਮਹਿੰਦਰ ਕੌਰ ਨੂੰ ਥਾਣੇਦਾਰ ਜਗਦੀਪ ਸਿਹੁੰ ਦੀ ਅਗਵਾਈ 'ਚ ਪਹੁੰਚੀ ਝਬਾਲ ਪੁਲਿਸ ਦੀ ਟੀਮ

ਨੇ ਘਰ ਤੋਂ ਅਗਵਾ ਕਰ ਲਿਆ। ਬੀਬੀ ਮਹਿੰਦਰ ਕੌਰ ਨੂੰ ਝਬਾਲ ਥਾਣੇ ਲਿਆਂਦਾ ਗਿਆ। ਜਿਥੇ ਪਹਿਲਾਂ ਵੀ ਆਪ ਦੇ ਕਈ ਰਿਸ਼ਤੇਦਾਰ ਬੰਦ ਕੀਤੇ ਹੋਏ ਸਨ। ਉਹਨੀਂ ਦਿਨੀਂ ਥਾਣਾ ਝਬਾਲ ਦਾ ਮੁਖੀ ਇਕ ਹਿੰਦੂ ਸੀ, ਜਿਸ ਦਾ ਨਾਮ ਅਸ਼ੋਕ ਕੁਮਾਰ ਉਰਫ਼ ਅਸ਼ੋਕੀ ਸੀ। ਜ਼ਿਕਰਯੋਗ ਹੈ ਕਿ ਭਾਈ ਪਰਮਜੀਤ ਸਿੰਘ ਪੰਜਵੜ ਦੇ ਮਾਤਾ ਜੀ, ਪਰਿਵਾਰਕ ਜੀਅ ਅਤੇ ਰਿਸ਼ਤੇਦਾਰ ਪੁਲਿਸ ਨੂੰ ਕਿਸੇ ਵੀ ਕੇਸ ਵਿਚ ਲੋੜੀਂਦੇ ਨਹੀਂ ਸਨ। ਪਰ ਫਿਰ ਵੀ ਪੁਲਿਸ ਨੇ ਬਿਨਾਂ ਪਰਚਾ ਕੱਟੇ ਥਾਣੇ ਅੰਦਰ ਬੰਦ ਰੱਖੇ ਸਨ। ਸੱਠ ਸਾਲ ਦੇ ਕਰੀਬ ਉਮਰ ਦੇ ਮਾਤਾ ਮਹਿੰਦਰ ਕੌਰ ਉੱਪਰ ਵੀ ਪੁਲਿਸ ਨੇ ਤਸ਼ੱਦਦ ਢਾਹਿਆ।


ਸਵ. ਸ. ਅਰਜਨ ਸਿੰਘ ਪੰਜਵੜ

ਕੁਝ ਦਿਨਾਂ ਬਾਅਦ ਤਰਸਯੋਗ ਹਾਲਤ ਵਿਚ ਹੀ ਬਿਜਲੀ ਘਰ ਵਿਚ ਬਣੀ ਪੁਲਿਸ ਚੌਕੀ ਮਾਨੋਚਾਹਲ ਦਾ ਐਸ.ਆਈ. ਰਾਜ ਕੁਮਾਰ ਮਾਤਾ ਜੀ ਨੂੰ ਮਾਨੋਚਾਹਲ ਲੈ ਆਇਆ। ਇਥੇ ਲਿਆਉਣ ਤੋਂ ਬਾਅਦ ਮਾਤਾ ਮਹਿੰਦਰ ਕੌਰ ਨੂੰ ਪੁਲਿਸ ਵੱਲੋਂ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਦੇ ਸ਼ਹੀਦੀ ਸਰੀਰ ਦਾ ਵੀ ਕੋਈ ਥਹੁ ਪਤਾ ਨਾ ਲੱਗਾ।

ਭਾਈ ਪਰਮਜੀਤ ਸਿੰਘ ਪੰਜਵੜ ਦੇ ਅੱਸੀ ਸਾਲ ਤੋਂ ਉੱਪਰ ਉਮਰ ਦੇ ਬਜ਼ੁਰਗ ਦਾਦਾ ਸ: ਅਰਜਨ ਸਿੰਘ ਅਤੇ ਚਾਚਾ ਸ: ਹਰਬੰਸ ਸਿੰਘ ਨੂੰ ਕ੍ਰਮਵਾਰ ੨੦ ਅਤੇ ੨੩ ਦਿਨਾਂ ਦੀ ਨਜਾਇਜ਼ ਹਿਰਾਸਤ ਵਿਚ ਥਾਣਾ ਝਬਾਲ ਰੱਖਿਆ ਗਿਆ। ਬਜ਼ੁਰਗ ਅਵਸਥਾ ਵਿਚ ਹੀ ਦਾਦਾ ਬਾਪੂ ਅਰਜਨ ਸਿੰਘ ਉੱਤੇ ਥਾਣੇਦਾਰ ਸੁਖਵਿੰਦਰ ਸਿਹੁੰ ਉਰਫ਼ ਰੂਬੀ ਨੇ ਤਸ਼ੱਦਦ ਢਾਹਿਆ। ਬਾਪੂ ਅਰਜਨ

ਸਿੰਘ ਦੀ ਖੱਬੀ ਬਾਂਹ ਡੌਲਿਓਂ ਉੱਤੇ ਡਾਂਗਾਂ ਦੇ ਮੀਂਹ ਦੌਰਾਨ ਤੋੜ ਦਿੱਤੀ ਗਈ, ਚੂਲਾ ਅਤੇ ਲੱਤ ਵੀ ਤੋੜੀ ਗਈ। ਪੁਲਿਸ ਦਾ ਜ਼ਾਲਮ ਭਰਿਆ ਵਤੀਰਾ ਕਦੇ ਉਮਰ ਵੀ ਨਹੀਂ ਵੇਖਦਾ। ਪੁਲਿਸ ਨੇ ਇਹਨੀਂ ਦਿਨੀਂ ਹੀ ਭਾਈ ਰਾਜਵਿੰਦਰ ਸਿੰਘ ਦੇ ਧਾਰੀਵਾਲ ਦੇ ਕੋਲ ਪੈਂਦੇ ਸਹੁਰੇ ਪਿੰਡ ਰਣੀਏ-ਕੇ (ਗੁਰਦਾਸਪੁਰ) ਤੋਂ ਉਹਨਾਂ ਦੀ ਪਤਨੀ ਬੀਬੀ ਸੁਖਜਿੰਦਰ ਕੌਰ ਨੂੰ ਪਿਤਾ ਸ: ਹਰਜੀਤ ਸਿੰਘ ਅਤੇ ਚਾਰ ਕੁ ਮਹੀਨੇ ਦੇ ਮਾਸੂਮ ਪੁੱਤਰ ਜਸਕਰਨ ਸਿੰਘ ਸਮੇਤ ਝਬਾਲ ਥਾਣੇ ਲਿਆਂਦਾ। ਜਿਥੇ ੨੨ ਦਿਨ ਦੀ ਨਜਾਇਜ਼ ਹਿਰਾਸਤ ਵਿਚ ਰੱਖਣ ਤੋਂ ਬਾਅਦ ਛੱਡਿਆ। ਪੁਲਿਸ ਵਾਲੇ ਜੀਆਂ ਨੂੰ ਛੱਡਣ ਬਦਲੇ ਰਿਸ਼ਵਤ ਵੀ ਲੈਂਦੇ ਰਹੇ।

ਸ: ਕਸ਼ਮੀਰ ਸਿੰਘ ਪੰਜਵੜ ਦੇ ਸੁੰਨੇ ਪਏ ਘਰ ਨੂੰ ਪੁਲਿਸ ਨੇ ਚੌਕੀ ਬਣਾ ਲਿਆ। ਘਰ ਵਿੱਚ ਪੱਕੇ ਮੋਰਚੇ ਬਣਾ ਦਿੱਤੇ ਗਏ। ਘਰੇਲੂ ਸਮਾਨ ਜਿਸ ਵਿਚ ਟੀ.ਵੀ., ਫਰਿਜ਼, ਕੂਲਰ, ਪੱਖੇ ਆਦਿ ਸ਼ਾਮਲ ਸੀ, ਉਹ ਭ੍ਰਿਸ਼ਟ ਪੁਲਿਸ ਅਫ਼ਸਰਾਂ ਦੇ ਘਰ ਪੁੱਜ ਚੁੱਕਾ ਸੀ। ਪੁਲਿਸ ਨੇ ਪਿੰਡ ਦੇ ਗੁਰਦੁਆਰਾ ਸਾਹਿਬ ਦੇ ਕੋਲ ਇਕ ਕੱਚੇ ਤੌਰ 'ਤੇ ਚੌਕੀ ਬਣਾ ਲੈਣ ਤੋਂ ਬਾਅਦ ਘਰ ਨੂੰ ਢਹਿ-ਢੇਰੀ ਕਰ ਦਿੱਤਾ। ਗਿਆਰਾਂ ਗਾਡਰਾਂ ਵਾਲੇ ਵਰਾਂਡੇ ਦੇ ਗਾਡਰ ਅਤੇ ਇੱਟਾਂ ਰੋੜੇ ਪੁਲਿਸ ਨੇ


ਸ਼ਹੀਦ ਭਾਈ ਰਾਜਵਿੰਦਰ ਸਿੰਘ ਪੰਜਵੜ

ਗੱਗੋਬੂਹਾ ਚੌਕੀ ਲਈ ਵਰਤੇ ਅਤੇ ਕੁਝ ਸਮਾਨ ਕੈਰੋਂ ਚੌਂਕੀ ਲੈ ਗਏ। ਸ: ਕਸ਼ਮੀਰ ਸਿੰਘ ਪੰਜਵੜ ਦੇ ਸਾਂਝੇ ਪਰਿਵਾਰ ਦੀ ੩੨ ਏਕੜ ਜ਼ਮੀਨ 'ਚੋਂ ੨੫੦-੩੦੦ ਦੇ ਕਰੀਬ ਸਫੈਦੇ ਦੇ ਰੁੱਖਾਂ ਨੂੰ ਪੁਲਿਸ ਨੇ ਕਟਵਾ ਕੇ ਵੇਚ ਦਿੱਤਾ। ਦੋ ਏਕੜ ਕਮਾਦ ਦੀ ਖੜੀ ਫਸਲ ਵੱਢ ਸੁੱਟੀ ਗਈ। ਖੇਤੀ ਦੇ ਸੰਦ, ਟਰੈਕਟਰ, ਟਰਾਲੀ ਅਤੇ ਹੱਲਾਂ ਆਦਿ ਵੀ ਪੁਲਿਸ ਵਾਲੇ ਲੈ ਗਏ। ਖੇਤਾਂ ਵਿੱਚੋਂ ਮੋਟਰਾਂ ਵੀ ਲਾਹ ਲਈਆਂ ਗਈਆਂ। ਇਸ ਸਾਰੇ ਨੁਕਸਾਨ ਲਈ ਖਾਸ ਤੌਰ 'ਤੇ ਪੁਲਿਸ ਦੇ ਇਕ ਕੈਟ 'ਕਾਲੇ' ਦਾ ਨਾਮ ਆਉਂਦਾ ਹੈ, ਜਿਸ ਨੇ ਪਰਿਵਾਰ ਦਾ ਬਹੁਤ ਨੁਕਸਾਨ ਕਰਵਾਇਆ। ਇਹ ਸਭ ਕੁਝ ਪਰਿਵਾਰ ਦੀ ਗੈਰ-ਹਾਜ਼ਰੀ 'ਚ ਹੋਇਆ।

੧੯੯੪ ਦੇ ਮੁੱਢਲੇ ਦਿਨਾਂ ਵਿਚ ਪਰਿਵਾਰ ਦੇ ਜੀਅ ਇੱਕ-ਇੱਕ ਕਰਕੇ ਵਾਪਸ ਪਰਤਣ ਲੱਗੇ। ਦਰਦਨਾਕ ਵਰਤਾਰੇ ਵਿੱਚੋਂ ਲੰਘਣ ਤੋਂ ਬਾਅਦ ਪਰਿਵਾਰ ਸਥਿਰਤਾ ਵੱਲ ਵਧਣ ਲੱਗਾ, ਪਰ ਇਹਨੀਂ ਦਿਨੀਂ ਮਮਤਾ ਦੀ ਮੂਰਤ ਮਾਤਾ ਬੀਬੀ ਮਹਿੰਦਰ ਕੌਰ ਦੇ ਹਿੰਦੂਸ਼ਾਹੀ ਮਸ਼ੀਨਰੀ ਦੀ ਭੇਂਟ ਚੜ੍ਹ ਜਾਣ ਕਾਰਨ, ਸਾਰੇ ਉਨ੍ਹਾਂ ਦੀ ਘਾਟ ਸਾਫ਼ ਮਹਿਸੂਸ ਕਰ ਰਹੇ ਸਨ।

ਸ: ਕਸ਼ਮੀਰ ਸਿੰਘ ਪੰਜਵੜ ਦੇ ਸਪੁੱਤਰ ਅਤੇ ਬਹੁ-ਚਰਚਿਤ ਸ਼ਖ਼ਸੀਅਤ ਭਾਈ ਪਰਮਜੀਤ ਸਿੰਘ ਪੰਜਵੜ ਦੇ ਸਭ ਤੋਂ ਛੋਟੇ ਭਰਾਤਾ ਭਾਈ ਰਾਜਵਿੰਦਰ ਸਿੰਘ ਨੇ ਰੂਪੋਸ਼ੀ ਦੇ ਦਿਨਾਂ ਤੋਂ ਬਾਅਦ ਫਿਰ ਤੋਂ ਪੰਜਾਬ ਬਿਜਲੀ ਬੋਰਡ ਦੀ ਨੌਕਰੀ ਆਰੰਭ ਕਰ ਲਈ। ਰੂਪੋਸ਼ੀ ਦੇ ਦਿਨਾਂ ਵਿਚ ਉਹ ਨੌਕਰੀ ਵੱਲੋਂ ਛੁੱਟੀ 'ਤੇ ਸਨ।

੨੨ ਫ਼ਰਵਰੀ, ੧੯੯੫ ਦੀ ਸ਼ਾਮ ਭਾਈ ਰਾਜਵਿੰਦਰ ਸਿੰਘ ਨੌਕਰੀ ਤੋਂ ਘਰ ਪਰਤੇ ਸਨ। ਆਖ਼ਰ ਉਹ ਸਮਾਂ ਆ ਗਿਆ, ਜਿਸ ਦਾ ਕਿਸੇ ਨੂੰ ਚਿੱਤ ਖ਼ਿਆਲ ਵੀ ਨਹੀਂ ਸੀ। ਉਸੇ ਦਿਨ ਦੀ ਸ਼ਾਮ ਪੁਲਿਸ ਦੀ ਗੱਡੀ ਆਪ ਦੇ ਘਰ ਵੱਲ ਪਹੁੰਚੀ। ਪੁਲਿਸ ਪਾਰਟੀ ਦੀ ਅਗਵਾਈ ਥਾਣੇਦਾਰ ਸਤਨਾਮ ਸਿਹੁੰ ਕਰ ਰਿਹਾ ਸੀ। ਪੁਲਿਸ ਦੀ ਗੱਡੀ ਦੀ ਆਵਾਜ਼ ਸੁਣ ਕੇ ਭਾਈ ਰਾਜੂ ਦਰਵਾਜ਼ੇ ਵੱਲ ਗਏ। ਗੱਡੀ ਵਿਚ ਮੌਜੂਦ ਇਕ 'ਨਕਾਬਪੋਸ਼ ਪੁਲਿਸ ਕੈਟ' ਨੇ ਆਪ ਵੱਲ

ਇਸ਼ਾਰਾ ਕਰ ਦਿੱਤਾ। ਪਲਕ ਝਪਕਦਿਆਂ ਹੀ ਪੁਲਿਸ ਮੁਲਾਜ਼ਮਾਂ ਨੇ ਭਾਈ ਰਾਜਵਿੰਦਰ ਸਿੰਘ ਪੰਜਵੜ ਨੂੰ ਜ਼ਬਰਦਸਤੀ ਗੱਡੀ ਵਿਚ ਸੁੱਟ ਲਿਆ।

ਪਰਿਵਾਰਾਂ ਦੇ ਜੀਆਂ ਨਾਲ ਹੱਥੋਪਾਈ ਕਰਦਿਆਂ ਪੁਲਿਸ ਵਾਲੇ ਗੱਡੀ ਭਜਾ ਲਿਆਏ। ਗੱਡੀ ਧੂੜ ਉਡਾਉਂਦੀ ਥਾਣਾ ਝਬਾਲ ਪਹੁੰਚ ਗਈ। ਪਰਿਵਾਰ ਦੇ ਜੀਆਂ ਨੇ ਪਿੰਡ ਦੇ ਹੋਰ ਮੋਹਤਬਰਾਂ ਨੂੰ ਇਕੱਠਿਆਂ ਕਰ ਕੇ ਤੇਜ਼ੀ ਨਾਲ ਝਬਾਲ ਥਾਣੇ ਪਹੁੰਚ ਕੀਤੀ। ਸਮਾਂ ਰਾਤ ਦਾ ਹੋ ਚੁੱਕਾ ਸੀ। ਝਬਾਲ ਥਾਣਾ ਪਹੁੰਚਣ ਤੋਂ ਬਾਅਦ ਪੰਜਵੜ ਦੇ ਵਾਸੀਆਂ ਅਤੇ ਪਰਿਵਾਰ ਦੇ ਜੀਆਂ ਨੇ ਜਦ ਭਾਈ ਰਾਜਵਿੰਦਰ ਸਿੰਘ ਦੀ ਗ੍ਰਿਫ਼ਤਾਰੀ ਦਾ ਕਾਰਨ ਪੁੱਛਣਾ ਚਾਹਿਆ ਤਾਂ ਥਾਣੇ ਦੇ ਦਫ਼ਤਰ ਵਿਚ ਮੌਜੂਦ ਥਾਣੇਦਾਰ ਸਤਨਾਮ ਸਿਹੁੰ ਨੇ ਕਿਸੇ ਵੀ ਅਜਿਹੀ ਗ੍ਰਿਫ਼ਤਾਰੀ ਤੋਂ ਕੋਰੀ ਨਾਂਹ ਕਰ ਦਿੱਤੀ।

ਭਾਈ ਰਾਜਵਿੰਦਰ ਸਿੰਘ ਪੰਜਵੜ ਨੂੰ ਪੁਲਿਸ ਵੱਲੋਂ ਸ਼ਹੀਦ ਕਰ ਦਿੱਤਾ ਗਿਆ। ਆਪ ਪੁਲਿਸ ਨੂੰ ਕਿਸੇ ਵੀ ਖਾੜਕੂ ਕਾਰਵਾਈ ਵਿਚ ਲੋੜੀਂਦੇ ਨਹੀਂ ਸਨ। ਪਰਿਵਾਰ ਨੇ ਹਾਈ-ਕੋਰਟ ਵਿਚ ਰਿੱਟ ਲਾਈ, ਸੀ.ਬੀ.ਆਈ. ਕੋਰਟ ਵਿਚ ਵੀ ਕੇਸ ਦਰਜ ਕਰਵਾਇਆ ਪਰ ਪਰਿਵਾਰ ਨੂੰ ਸਤਿਕਾਰਯੋਗ ਮਾਤਾ ਮਹਿੰਦਰ ਕੌਰ ਦੇ ਕੇਸ ਵਾਂਗ ਇਸ ਕੇਸ ਵਿਚ ਵੀ ਨਿਰਾਸ਼ਤਾ ਹੀ ਪੱਲੇ ਪਈ। ਹਿੰਦੁਸਤਾਨ ਵਿਚ ਸਿੱਖਾਂ ਲਈ ਇਨਸਾਫ਼ ਅਤੇ ਸੁਣਵਾਈ ਨਾਂ ਦੀ ਕੋਈ ਚੀਜ਼ ਨਾ ਹੋਣ ਕਰਕੇ ਅਜਿਹੇ ਕੇਸ ਖਾਰਜ ਕਰ ਦਿੱਤੇ ਜਾਂਦੇ ਹਨ।

ਭਾਈ ਰਾਜਵਿੰਦਰ ਸਿੰਘ ਦਾ ਭਾਵੇਂ ਕਿਸੇ ਵੀ ਖਾੜਕੂ ਐਕਸ਼ਨ ਨਾਲ ਸਿੱਧਾ ਸੰਬੰਧ ਨਹੀਂ ਸੀ ਪਰ ਆਪ ਕੌਮੀ ਭਾਵਨਾਵਾਂ ਤਹਿਤ 'ਕੌਮੀ ਘਰ' ਦੀ ਅਥਾਹ ਤਾਂਘ ਰੱਖਦੇ ਸੀ। ੧੦ ਜੂਨ, ੧੯੯੧ ਨੂੰ ਆਪ ਦਾ ਆਨੰਦ ਕਾਰਜ ਸਿੱਖ ਪ੍ਰੰਪਰਾਵਾਂ ਅਨੁਸਾਰ ਬੀਬੀ ਸੁਖਜਿੰਦਰ ਕੌਰ ਵਾਸੀ ਰਣੀਏ-ਕੇ ਨਾਲ ਹੋਇਆ। ਹੱਸਮੁੱਖ ਅਤੇ ਦਲੇਰ ਸੁਭਾਅ ਦੇ ਧਾਰਨੀ ਭਾਈ ਰਾਜਵਿੰਦਰ ਸਿੰਘ ਨੇ ਦਸਵੀਂ ਤਕ ਸਰਕਾਰੀ ਹਾਈ ਸਕੂਲ, ਪੰਜਵੜ ਤੋਂ ਵਿਦਿਆ ਪ੍ਰਾਪਤ ਕੀਤੀ। ਪਿੰਡ ਪੰਜਵੜ ਤੋਂ ਕੌਮ ਦੀ ਆਜ਼ਾਦੀ ਲਈ ਕਈ ਸਿੰਘ ਹੋਰ ਵੀ ਸ਼ਹੀਦ ਹੋਏ ਹਨ। ਭਾਈ ਰਾਜਵਿੰਦਰ ਸਿੰਘ ਸ਼ਹੀਦ ਪਰਿਵਾਰਾਂ ਦਾ ਬਹੁਤ ਸਤਿਕਾਰ ਕਰਦੇ ਸਨ।

ਪਰਿਵਾਰ ਨੂੰ ਅਗਵਾ ਕਰ ਕੇ ਸ਼ਹੀਦ ਕੀਤੇ ਜੀਆਂ ਦਾ ਦੁੱਖ ਸਦੀਵੀ ਹੈ ਪਰ ਨਾਲ ਹੀ 'ਕੌਮੀ ਸੰਘਰਸ਼' ਲਈ ਸ਼ਹੀਦ ਮਾਤਾ ਮਹਿੰਦਰ ਕੌਰ ਅਤੇ ਸ਼ਹੀਦ ਭਾਈ ਰਾਜਵਿੰਦਰ ਸਿੰਘ ਦੀ ਕੁਰਬਾਨੀ 'ਤੇ ਮਾਣ ਵੀ ਹੈ। ਸ਼ਹੀਦਾਂ ਦੀਆਂ ਸ਼ਹੀਦੀਆਂ ਕੌਮ ਨੂੰ ਬਲ ਬਖ਼ਸ਼ਦੀਆਂ ਹਨ, ਜਿਨ੍ਹਾਂ ਦੀ ਬਦੌਲਤ ਕੌਮੀ ਪ੍ਰਵਾਨੇ ਆਪਣੀਆਂ ਮੰਜ਼ਿਲਾਂ ਉਲੀਕਦੇ ਅਤੇ ਤਹਿ ਕਰਦੇ ਹਨ। ਇਸ ਦੇ ਉਲਟ ਸਿੱਖ ਵਿਰੋਧੀ ਖੇਮੇ ਦੇ ਅਨਸਰ ਕੌਮੀ ਸ਼ਹੀਦਾਂ 'ਤੇ ਚਿੱਕੜ ਸੁੱਟਣ ਅਤੇ ਸ਼ਹੀਦਾਂ ਦੀਆਂ ਯਾਦਾਂ ਨਾ ਮਨਾਉਣ ਦੇਣ ਲਈ ਯਤਨਸ਼ੀਲ ਰਹਿੰਦੇ ਹਨ। ਕੌਮ ਨੂੰ ਇਨ੍ਹਾਂ ਔਕੜਾਂ 'ਚੋਂ ਲੰਘਦੇ ਹੋਏ ਸ਼ਹੀਦਾਂ ਦੀਆਂ ਯਾਦਾਂ ਏਕਤਾ ਦਾ ਸਬੂਤ ਦਿੰਦਿਆਂ ਹੋਇਆਂ ਆਪਸੀ ਧੜੇਬੰਦੀਆਂ ਤੋਂ ਉੱਪਰ ਉੱਠ ਕੇ ਮਨਾਉਣੀਆਂ ਚਾਹੀਦੀਆਂ ਹਨ ਅਤੇ ਖ਼ਾਸ ਤੌਰ 'ਤੇ ਮਨੁੱਖੀ ਅਧਿਕਾਰਾਂ ਲਈ ਜੂਝ ਰਹੇ ਸੱਜਣਾਂ ਨੂੰ ਸਹਿਯੋਗ ਦੇਣਾ ਵੀ ਅਤਿ ਜ਼ਰੂਰੀ ਹੈ।

('ਸ਼ਮਸ਼ੀਰ-ਏ-ਦਸਤ' ਦੇ ਅਕਤੂਬਰ-ਨਵੰਬਰ ੨੦੦੮
ਦੇ ਅੰਕ 'ਚੋਂ ਧੰਨਵਾਦ ਸਹਿਤ)

# ਬਾਬਾ ਮਾਨੋਚਾਹਲ ਦੇ ਪਰਿਵਾਰਿਕ ਜੀਆਂ ਦੀ ਸ਼ਹਾਦਤ ਦੀ ਗਾਥਾ



ਸ਼ਹੀਦ ਬਾਬਾ ਗੁਰਬਚਨ ਸਿੰਘ ਮਾਨੋਚਾਹਲ

ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੇ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵੱਲੋਂ ਆਰੰਭੇ ਮੌਜੂਦਾ ਸੰਘਰਸ਼ ਨੂੰ ਅੱਗੇ ਤੋਰਦਿਆਂ ਹੋਇਆਂ ਲੰਮਾ ਸਮਾਂ ਹਥਿਆਰਬੰਦ ਸੰਘਰਸ਼ ਲੜਿਆ। ਬਾਬਾ ਮਾਨੋਚਾਹਲ ਨੇ ਖਾੜਕੂ ਜਥੇਬੰਦੀ ਭਿੰਡਰਾਂਵਾਲਾ ਟਾਈਗਰਜ਼ ਫੋਰਸ ਆਫ ਖਾਲਿਸਤਾਨ ਕਾਇਮ ਕੀਤੀ। ਧਰਮ ਯੁੱਧ ਕਰਦਿਆਂ ਆਪ ਨੇ ਕਈ ਇਤਿਹਾਸ ਸਿਰਜੇ, ਜਿਨ੍ਹਾਂ ’ਤੇ ਕੌਮ ਮਾਣ ਕਰਦੀ ਹੈ। ਮੌਤ ਨੂੰ ਮਖੌਲਾਂ ਕਰਨ ਵਾਲੇ ਖਾੜਕੂ ਸਿੱਖ ਜਰਨੈਲ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਸੁਚੱਜੀ ਅਗਵਾਈ ਵਿਚ ਅਨੇਕਾਂ ਧਰਮੀ ਸੂਰਬੀਰ ਕੌਮ ਦੀ ਚੜ੍ਹਦੀ ਕਲਾ ਲਈ ਪੰਥ-ਦੋਖੀਆਂ ਨਾਲ ਲੋਹਾ ਲੈਂਦੇ ਹੋਏ ਆਪਣੀਆਂ ਕੀਮਤੀ ਜਾਨਾਂ ਵਾਰ ਗਏ। ੨੮ ਫਰਵਰੀ ੧੯੯੩ ਨੂੰ ਗੱਦਾਰਾਂ ਵੱਲੋਂ ਬਾਬਾ ਮਾਨੋਚਾਹਲ ਨਾਲ ਧ੍ਰੋਹ ਕਮਾਇਆ ਗਿਆ, ਉਸ ਸਮੇਂ ਆਪ ਤਰਨਤਾਰਨ ਦੇ ਪਿੰਡ ਰਟੌਲ ਵਿਖੇ ਸਨ। ਹਿੰਦੁਸਤਾਨੀ ਫੋਰਸਾਂ ਨੇ ਜ਼ਬਰਦਸਤ ਘੇਰਾ ਪਾ ਲਿਆ ਅਤੇ ਕੌਮ ਦਾ ਹੀਰਾ ਆਪ ਕੀਤੀ ਅਰਦਾਸ ਮੁਤਾਬਿਕ ਜਿਉਂਦਾ ਹੱਥ ਨਾ ਆ ਕੇ, ਸ਼ਹਾਦਤ ਪ੍ਰਾਪਤ ਕਰ ਗਿਆ।

ਬਾਬਾ ਮਾਨੋਚਾਹਲ ਤੱਕ ਪਹੁੰਚਣ ਲਈ ਇਸ ਤੋਂ ਪਹਿਲਾਂ ਹਿੰਦੁਸਤਾਨੀ ਫੋਰਸਾਂ ਕਈ ਹੀਲੇ ਵਰਤਦੀਆਂ ਰਹੀਆਂ। ਹਿੰਦੂਸ਼ਾਹੀ ਮਸ਼ੀਨਰੀ ਦੇ ਗੁਲਾਮ ਪੁਲਿਸ ਅਫਸਰਾਂ ਨੇ ਅਣਮਨੁੱਖੀ ਵਰਤਾਰੇ ਵਰਤਾ ਕੇ ਅਣਗਿਣਤ ਸਿੱਖ ਸ਼ਹੀਦ ਕੀਤੇ। ਬਾਬਾ ਮਾਨੋਚਾਹਲ ਦੇ ਛੋਟੇ ਭਰਾਤਾ ਭਾਈ ਨਿਰਵੈਰ ਸਿੰਘ ਨੂੰ ੧੯੯੨ ਦੇ ਅਗਸਤ ਮਹੀਨੇ ਦੌਰਾਨ ਨੌਸ਼ਹਿਰਾ ਪੰਨੂਆਂ ਦੇ ਚੌਕੀ ਇੰਚਾਰਜ ਇੰਦਰਜੀਤ

ਸਿੰਹੁ ਨੇ ਘਰ ਤੋਂ ਗ੍ਰਿਫਤਾਰ ਕਰ ਲਿਆ। ਉਹਨੀਂ ਦਿਨੀਂ ਮਾਨੋਚਾਹਲ ਪਰਿਵਾਰ ਨਾਨਕੇ ਪਿੰਡ ਨੌਸ਼ਹਿਰਾ ਪੰਨੂਆਂ ਵਿਚਲੇ ਆਪਣੇ ਘਰ ਵਿਚ ਰਹਿੰਦਾ ਸੀ। ਭਾਈ ਨਿਰਵੈਰ ਸਿੰਘ ਨੂੰ ਬਿਜਲੀ ਘਰ ਵਿਚ ਬਣੀ ਪੁਲਿਸ ਚੌਕੀ ਲਿਆ ਕੇ ਏ. ਐਸ. ਆਈ. ਇੰਦਰਜੀਤ ਸਿੰਹੁ ਨੇ ਲੋਹੇ ਦੀਆਂ ਰਾਡਾਂ ਨਾਲ ਕੁੱਟਿਆ ਗਿਆ, ਜਿਸ ਦੌਰਾਨ ਰੀੜ ਦੀ ਹੱਡੀ ਕਰੈਕ ਹੋ ਗਈ। ਤਸ਼ੱਦਦ ਗੁਰੂ ਦੇ ਸਿਦਕੀ ਸਿੱਖ ਤੋਂ ਖਾੜਕੂ ਸਿੰਘਾਂ ਅਤੇ ਬਾਬਾ ਮਾਨੋਚਾਹਲ ਬਾਰੇ ਕੁਝ ਵੀ ਬੁਲਾ ਨਾ ਸਕਿਆ। ਨੌਸ਼ਹਿਰਾ ਪੰਨੂਆਂ ਚੌਕੀ ਤੋਂ ਆਪ ਨੂੰ ਤਰਨਤਾਰਨ ਦੇ ਸੀ. ਆਈ. ਏ. ਸਟਾਫ ਦੇ ਡੀ. ਐਸ. ਪੀ. ਗੁਰਮੀਤ ਸਿੰਹੁ ਰੰਧਾਵਾ ਨੇ ਤਰਨਤਾਰਨ ਲੈ ਆਂਦਾ। ਇਥੇ ਆਪ 'ਤੇ ਫਿਰ ਕਹਿਰਾਂ ਦਾ ਤਸ਼ੱਦਦ ਢਾਹਿਆ ਗਿਆ। ਬੇਤਹਾਸ਼ਾ ਤਸ਼ੱਦਦ ਕਾਰਨ ਆਪ ਦੀ ਪੁਲਿਸ ਹਿਰਾਸਤ ਵਿਚ ਹੀ ਸ਼ਹਾਦਤ ਹੋ ਗਈ।


ਸ਼ਹੀਦ ਭਾਈ ਨਿਰਵੈਰ ਸਿੰਘ ਮਾਨੋਚਾਹਲ

ਝੂਠੇ ਪੁਲਿਸ ਮੁਕਾਬਲੇ ਬਣਾਉਣ ਵਿਚ ਮਾਹਰ, ਤਤਕਾਲੀ ਪੁਲਿਸ ਮੁਖੀ ਕੇ.ਪੀ.ਗਿੱਲ ਦੇ ਚਹੇਤੇ, ਥਾਣੇਦਾਰ ਤੋਂ ਐਸ.ਐਸ.ਪੀ. ਬਣੇ ਅਜੀਤ ਸਿੰਹੁ ਸੰਧੂ ਨੇ ਪ੍ਰੈਸ ਕਾਨਫਰੰਸ ਕਰ ਕੇ ਕਿਹਾ ਕਿ "ਬੀ. ਟੀ. ਐਫ. ਕੇ. ਦਾ ਲੈਂਫਟੀਨੈਂਟ ਜਨਰਲ ਨਿਰਵੈਰ ਸਿੰਘ, ਅੰਮ੍ਰਿਤਸਰ-ਹਰੀਕੇ ਰੋਡ 'ਤੇ ਪੈਂਦੇ ਪਿੰਡ ਖਾਰਾ ਦੇ ਸੂਏ ਦੇ ਪੁਲ 'ਤੇ ਪੁਲਿਸ ਮੁਕਾਬਲੇ 'ਚ ਮਾਰਿਆ ਗਿਆ।" ਸ਼ਹੀਦ ਭਾਈ ਨਿਰਵੈਰ ਸਿੰਘ 'ਤੇ ਪੁਲਿਸ ਨੇ ਆਪਣੇ ਕੋਲੋਂ ਇਕ ਕਿਲੋ ਵਿਸਫੋਟਕ, ੫੦ ਡੈਟੋਨੇਟਰ, ਤਾਰ ਸਮੇਤ ੫ ਸਟਿਕ ਗ੍ਰਨੇਡ, ਰਿਮੋਟ ਕੰਟਰੋਲ ਦੇ ੨ ਸੈੱਟ ਅਤੇ ੩੦ ਬੋਰ ਦਾ ਇਕ ਮਾਊਜ਼ਰ ਪਾ ਦਿੱਤਾ। ਇਹ ਸਭ ਕੁਝ ਹਿੰਦੂਵਾਦੀ ਅਖਬਾਰਾਂ ਪ੍ਰਮੁੱਖਤਾ ਨਾਲ ਛਾਪਦੀਆਂ ਰਹੀਆਂ।

ਜਦ ਭਾਈ ਨਿਰਵੈਰ ਸਿੰਘ ਨੌਸ਼ਹਿਰਾ ਪੰਨੂਆਂ ਵਿਖੇ ਪੁਲਿਸ ਹਿਰਾਸਤ ਵਿਚ ਸਨ ਤਾਂ ਉਨ੍ਹਾਂ ਦੇ ਪਿਤਾ ਸ. ਆਤਮਾ ਸਿੰਘ ਉਨ੍ਹਾਂ ਨੂੰ ਛੁਡਾਉਣ ਵਾਸਤੇ ਗਏ

ਪਰ ਕਦੇ ਵਾਪਸ ਨਾ ਆਏ। ਬਾਪੂ ਆਤਮਾ ਸਿੰਘ ਨੂੰ ਏ. ਐਸ. ਆਈ. ਇੰਦਰਜੀਤ ਸਿੰਹੁ ਨੇ ਉਥੇ ਹੀ ਬਿਠਾ ਲਿਆ। ਬਾਪੂ ਆਤਮਾ ਸਿੰਘ ਉੱਤੇ ਵੀ ਤਸ਼ੱਦਦ ਢਾਹਿਆ ਜਾਣ ਲੱਗਾ। ਪੰਜਾਬ ਪੁਲਿਸ ਨੇ ਬਾਬਾ ਮਾਨੋਚਾਹਲ ਦੀ ਗ੍ਰਿਫਤਾਰੀ ਦਾ ਸੁਰਾਗ ਦੇਣ ਦੀ ਰਟ ਲਗਾਈ ਰੱਖੀ। ਨੌਸ਼ਹਿਰਾ ਪੰਨੂਆਂ ਚੌਕੀ ਤੋਂ ਆਪ ਨੂੰ ਥਾਣਾ ਸਰਹਾਲੀ ਲਿਜਾਇਆ ਗਿਆ। ਥਾਣਾ ਸਰਹਾਲੀ ਵਿਖੇ ਗੰਭੀਰ ਤਸੀਹੇ ਦੇਣ ਤੋਂ ਬਾਅਦ ਸੀ. ਆਈ. ਏ. ਸਟਾਫ ਤਰਨਤਾਰਨ ਦੀ ਪੁਲਿਸ ਆਪ ਨੂੰ ਲੈ ਗਈ। ਜਾਣਕਾਰ ਸੂਤਰਾਂ ਅਨੁਸਾਰ ਆਪ ਨੂੰ ਚੋਹਲਾ ਸਾਹਿਬ ਦੀ ਚੌਕੀ ਵੀ ਲਿਜਾਇਆ ਜਾਂਦਾ ਰਿਹਾ। ਪੰਜਾਬ ਪੁਲਿਸ ਆਪ ਨੂੰ ਇਕ ਜਗ੍ਹਾ ਨਹੀਂ ਰੱਖ ਰਹੀ ਸੀ, ਕਿਉਂਕਿ ਉਨ੍ਹਾਂ ਨੂੰ ਪਰਿਵਾਰ ਵੱਲੋਂ ਹਾਈਕੋਰਟ ਵਿਖੇ ਪਾਈ ਗੈਰ-ਕਾਨੂੰਨੀ ਹਿਰਾਸਤ ਸੰਬੰਧੀ ਪਟੀਸ਼ਨ ਦੇ ਰੱਦ ਹੋਣ ਦਾ ਡਰ ਜੁ ਸੀ। ਜ਼ਿੰਦਗੀ ਵਿਚ ਪਹਿਲਾਂ ਇਕ ਹਾਦਸੇ 'ਚ ਬਾਬਾ ਮਾਨੋਚਾਹਲ ਦੇ ਪਿਤਾ ਸ. ਆਤਮਾ ਸਿੰਘ ਦੇ ਸਰੀਰ 'ਤੇ ਛਾਤੀ ਦੇ ਕੋਲ ਗੋਲੀ ਵੱਜਣ ਕਾਰਨ ਆਪਰੇਸ਼ਨ ਹੋਇਆ ਸੀ। ਪੁਲਿਸ ਹਿਰਾਸਤ ਵਿਚ ਆਪ ਨੂੰ ਬਜ਼ੁਰਗ ਅਵਸਥਾ ਵਿਚ ਪੁੱਠਾ ਲਟਕਾ ਕੇ ਤਸ਼ੱਦਦ ਕੀਤਾ ਗਿਆ। ਚੱਡੇ ਪਾੜਨੇ, ਕਰੰਟ ਦੇ ਝਟਕੇ ਦੇਣੇ, ਪੱਟਾਂ 'ਚ ਲੂਣ ਭਰਨਾ ਆਦਿ ਜ਼ਾਲਮ ਤਰੀਕਿਆਂ ਨਾਲ ਪੰਜਾਬ ਪੁਲਿਸ ਨੇ ਬਾਬਾ ਮਾਨੋਚਾਹਲ ਤੱਕ ਪਹੁੰਚਣ ਲਈ ਬਾਪੂ ਸ.ਆਤਮਾ ਸਿੰਘ 'ਤੇ ਤਸ਼ੱਦਦ ਢਾਹਿਆ। ਬਾਪੂ ਸ. ਆਤਮਾ ਸਿੰਘ ਦੇ ਸਰੀਰ 'ਤੇ ਆਪਰੇਸ਼ਨ ਵਾਲੀ ਜਗ੍ਹਾ ਤੋਂ ਅਰੁੱਕ ਖ਼ੂਨ ਵਹਿਣ ਲੱਗਾ। ਪੰਜਾਬ ਪੁਲਿਸ ਦੇ ਕਹਿਰ ਦਾ ਸ਼ਿਕਾਰ ਹੋਏ ਬਾਪੂ ਸ. ਆਤਮਾ ਸਿੰਘ ਸ਼ਹੀਦੀ ਪਾ ਗਏ। ਉਨ੍ਹਾਂ ਦੇ ਸ਼ਹੀਦੀ ਸਰੀਰ ਨੂੰ ਵੀ ਪੁਲਿਸ ਨੇ ਕਿਸੇ ਬਿਲ੍ਹੇ ਲਗਾ ਦਿੱਤਾ।


ਸ਼ਹੀਦ ਸ.ਆਤਮਾ ਸਿੰਘ ਮਾਨੋਚਾਹਲ

ਜਦ ੯ ਸਤੰਬਰ ੧੯੯੨ ਨੂੰ ਭਾਈ ਨਿਰਵੈਰ ਸਿੰਘ ਸ਼ਹੀਦ ਹੋ ਗਏ ਸਨ ਤਾਂ ਉਸੇ ਦਿਨ ਹੀ ਪੰਜਾਬ ਪੁਲਿਸ ਨੇ ਆਪ ਦੇ ਪਰਿਵਾਰ ਦਾ ਸਾਂਝਾ ਘਰ ਪੁਲਿਸ ਚੌਕੀ ਵਿਚ ਬਦਲ ਦਿੱਤਾ ਗਿਆ, ਜੋ ਅੱਜ ਵੀ ਨੌਸ਼ਹਿਰਾ ਪੰਨੂਆਂ ਵਿਖੇ ਪੰਜਾਬ ਪੁਲਿਸ ਦੇ ਕਬਜ਼ੇ ਹੇਠ ਹੀ ਹੈ। ਅਕਤੂਬਰ-ਨਵੰਬਰ ੧੯੯੨ ਦੇ ਦਿਨਾਂ ਵਿਚ ਹੀ ਆਦਮ-ਬੋ ਆਦਮ-ਬੋ ਕਰਦੀ ਫਿਰ ਰਹੀ ਪੰਜਾਬ ਪੁਲਿਸ ਨੇ ਸੀ. ਆਈ. ਏ. ਸਟਾਫ ਤਰਨ ਤਾਰਨ ਦੇ ਡੀ. ਐਸ. ਪੀ. ਗੁਰਮੀਤ ਸਿੰਘ ਰੰਧਾਵਾ ਦੀ ਅਗਵਾਈ ਵਿਚ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਮਾਤਾ ਬੀਬੀ ਗੁਰਮੇਜ ਕੌਰ ਨੂੰ ਅੰਮ੍ਰਿਤਸਰ ਸ਼ਹਿਰ ਦੇ ਮਸ਼ਹੂਰ ਇਲਾਕੇ ਕਟੜਾ ਜੈਮਲ ਸਿੰਘ ਤੋਂ ਹਿਰਾਸਤ ਵਿਚ ਲੈ ਲਿਆ। ਬੀਬੀ ਗੁਰਮੇਜ ਕੌਰ ਅੰਮ੍ਰਿਤਸਰ ਵਿਖੇ ਬਾਬਾ ਮਾਨੋਚਾਹਲ ਦੇ ਸਭ ਤੋਂ ਵੱਡੇ ਸਪੁੱਤਰ ਹਰਬਰਿੰਦਰ ਸਿੰਘ ਨੂੰ ਮਿਲਣ ਗਏ ਸਨ, ਜੋ ਉਹਨੀਂ ਦਿਨੀਂ ਕਿਸੇ ਸੰਬੰਧੀ ਕੋਲ ਰਹਿ ਕੇ ਪੜ੍ਹਦਾ ਸੀ। ਪੁਲਿਸ ਨੇ ਮਾਸੂਮ ਭੁਝੰਗੀ ਨੂੰ ਗ੍ਰਿਫਤਾਰ ਕਰਨਾ ਚਾਹਿਆ ਪਰ ਉਹ ਸਕੂਲ ਗਿਆ ਹੋਣ ਕਾਰਨ ਹੱਥ ਨਾ ਆਇਆ। ਪੰਜਾਬ ਪੁਲਿਸ ਨੇ ਸਕੂਲ ਤੱਕ ਪਹੁੰਚ ਕੀਤੀ ਪਰ ਕਿਸੇ ਨੇ ਉਸ ਨੂੰ ਆਸੇ-ਪਾਸੇ ਕਰ ਕੇ ਬਚਾ ਲਿਆ।


ਸ਼ਹੀਦ ਬੀਬੀ ਗੁਰਮੇਜ ਕੌਰ ਮਾਨੋਚਾਹਲ

ਬੀਬੀ ਗੁਰਮੇਜ ਕੌਰ ਨੂੰ ਸੀ. ਆਈ. ਏ. ਸਟਾਫ ਵਲੋਂ ਤਰਨਤਾਰਨ ਲਿਆਂਦਾ ਗਿਆ। ਆਪ 'ਤੇ ਪੁਲਿਸ ਨੇ ਬੇਇੰਤਹਾ ਤਸ਼ੱਦਦ ਢਾਹਿਆ। ਇਨ੍ਹੀਂ ਦਿਨੀਂ ਮਾਨੋਚਾਹਲ ਪਰਿਵਾਰ ਦੇ ਸਾਰੇ ਜੀਅ ਹਕੂਮਤੀ ਕਹਿਰ ਦੇ ਡਰ ਕਾਰਨ ਘਰੋਂ ਬੇਘਰ ਹੀ ਸਨ। ਸਰਹਾਲੀ ਥਾਣੇ ਦਾ ਇੰਚਾਰਜ ਇੰਸਪੈਕਟਰ ਦਇਆ ਸਿੰਹੁ ਬੀਬੀ ਗੁਰਮੇਜ ਕੌਰ ਨੂੰ ਸਰਹਾਲੀ ਵਿਖੇ ਲੈ ਆਇਆ। ਬਾਪੂ ਸ. ਆਤਮਾ

ਸਿੰਘ ਵਾਂਗ ਬੀਬੀ ਗੁਰਮੇਜ ਕੌਰ ਪੁਲਿਸ ਨੂੰ ਕਿਸੇ ਕੇਸ ਵਿਚ ਵੀ ਲੋੜੀਂਦੇ ਨਹੀਂ ਸਨ। ਉਨ੍ਹਾਂ ਦਾ ਕਸੂਰ ਸਿਰਫ਼ ਇਹ ਸੀ ਕਿ ਉਨ੍ਹਾਂ ਇਕ ਇਨਕਲਾਬੀ ਜਰਨੈਲ ਨੂੰ ਜਨਮ ਦਿੱਤਾ ਸੀ। ਸਰਹਾਲੀ ਤੋਂ ਆਪ ਨੂੰ ਥਾਣਾ ਵੈਰੋਵਾਲ ਦੀ ਪੁਲਿਸ ਲੈ ਗਈ। ਅਸਹਿ ਅਤੇ ਅਕਹਿ ਤਸੀਹੇ ਦੇ ਕੇ ਆਪ ਨੂੰ ਸ਼ਹੀਦ ਕਰ ਦਿੱਤਾ ਗਿਆ। ਆਪ ਦਾ ਸ਼ਹੀਦੀ ਸਰੀਰ ਭਾਈ ਨਿਰਵੈਰ ਸਿੰਘ ਅਤੇ ਬਾਪੂ ਸ. ਆਤਮਾ ਸਿੰਘ ਵਾਂਗ ਪਰਿਵਾਰ ਨੂੰ ਨਾ ਦਿੱਤਾ ਗਿਆ।

ਪੰਜਾਬ ਵਿਚ ਪੁਲਿਸ ਰਾਜ ਬਣਿਆ ਹੋਇਆ ਸੀ। ਉਨ੍ਹੀਂ ਦਿਨੀਂ ਕਾਂਗਰਸੀ ਬੇਅੰਤੇ ਬੁੱਚੜ ਦੀ ਹਕੂਮਤ ਸੀ, ਜਿਸਨੇ ਖਾੜਕੂ ਸਿੰਘਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਜਲ-ਪਾਣੀ ਛਕਾਉਣ ਵਾਲਿਆਂ ਤੇ ਸੰਬੰਧੀਆਂ ਦਾ ਖੁਰਾ-ਖੋਜ ਮਿਟਾਉਣ ਦਾ ਹੁਕਮ ਚਾੜ੍ਹਿਆ ਹੋਇਆ ਸੀ। ਸਿੱਖਾਂ ਦੇ ਨਿੱਤ ਬਲਦੇ ਸਿਵਿਆਂ ਨਾਲ ਜ਼ਾਲਮ ਪੁਲਿਸ ਅਫਸਰਾਂ ਨੂੰ ਤਰੱਕੀਆਂ ਮਿਲਦੀਆਂ ਰਹੀਆਂ। ਇਥੋਂ ਤੱਕ ਕਿ ਵੱਡੇ ਪੱਧਰ 'ਤੇ ਹੋਈ ਸਿੱਖਾਂ ਦੀ ਨਸਲਕੁਸ਼ੀ ਦਾ ਲੇਖਾ-ਜੋਖਾ ਸਾਂਭਣ ਵਾਲੇ ਮਨੁੱਖੀ ਅਧਿਕਾਰਾਂ ਦੇ ਪਹਿਰੇਦਾਰ ਭਾਈ ਜਸਵੰਤ ਸਿੰਘ ਖਾਲੜਾ ਨੂੰ ਪੁਲਿਸ ਨੇ ਸੱਚ ਸਾਹਮਣੇ ਆਉਣ ਤੋਂ ਰੋਕਣ ਲਈ ਘਰ ਤੋਂ ਚੁੱਕ ਕੇ ਸ਼ਹੀਦ ਕਰ ਦਿੱਤਾ।

ਜੁਝਾਰੂ ਦੇ ਰਿਸ਼ਤੇਦਾਰ ਹੋਣ ਕਾਰਨ ਸ਼ਹੀਦ ਕੀਤੇ ਗਏ

# ਸ. ਕਿਰਪਾ ਸਿੰਘ ਪੰਜਵੜ ਅਤੇ ਬੀਬੀ ਜੋਗਿੰਦਰ ਕੌਰ ਪੰਜਵੜ

ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਆਰੰਭੇ ਮੌਜੂਦਾ ਸਿੱਖ ਸੰਘਰਸ਼ ਵਿੱਚ ਅਨੇਕਾਂ ਸੂਰਬੀਰਾਂ ਨੇ ਯੋਗਦਾਨ ਪਾਉਂਦਿਆਂ ਸ਼ਹਾਦਤਾਂ ਦਿੱਤੀਆਂ। ਇਹਨਾਂ ਸੂਰਮਿਆਂ ਵਿਚੋਂ ਹੀ ਇਕ ਭਾਈ ਦਿਲਬਾਗ ਸਿੰਘ ਬਾਗਾ ਵਾਸੀ ਕੈਰੋਂਵਾਲ ਹੋਏ ਹਨ। ਭਾਈ ਦਿਲਬਾਗ ਸਿੰਘ ਦੇ ਮਾਤਾ-ਪਿਤਾ, ਉਹਨਾਂ ਦੇ ਬਚਪਨ ਦੀ ਉਮਰ ਵਿੱਚ ਹੀ ਇਕ ਦਰਦਨਾਕ ਹਾਦਸੇ ਦੌਰਾਨ ਅਕਾਲ ਚਲਾਣਾ ਕਰ ਗਏ। ਆਪ ਦੀ ਭੂਆ ਜੀ ਦੇ ਪਿੰਡ ਪੰਜਵੜ ਵਿਖੇ ਸਹੁਰੇ ਸਨ। ਮਾਪਿਆਂ ਦਾ ਪਿਆਰ ਆਪ ਨੂੰ ਭੂਆ ਬੀਬੀ ਜੋਗਿੰਦਰ ਕੌਰ ਕੋਲੋਂ ਮਿਲਦਾ ਰਿਹਾ। ਭਰ ਜਵਾਨੀ ਦੀ ਉਮਰ 'ਚ ਪਹੁੰਚਦਿਆਂ ਆਪ ਕੌਮੀ ਸੰਘਰਸ਼ ਤੋਂ ਜਾਣੂੰ ਹੋ ਗਏ ਅਤੇ ਆਪ ਨੇ 'ਖਾਲਿਸਤਾਨ ਕਮਾਂਡੋ ਫੋਰਸ' 'ਚ ਦਾਖਲਾ ਲੈ ਲਿਆ। ਖਾਲਸਈ ਕਾਰਵਾਈਆਂ ਦੇ ਕਾਰਨ ਆਪ ਰੂਪੋਸ਼ ਰਹਿਣ ਲੱਗੇ। ਪੰਜਾਬ ਪੁਲਿਸ ਆਪ ਨੂੰ ਹੋਰ ਸਿੰਘਾਂ ਵਾਂਗ ਗ੍ਰਿਫਤਾਰ ਜਾਂ ਖਤਮ ਕਰਨ ਲਈ ਵੱਖ-ਵੱਖ ਥਾਵਾਂ ਤੇ ਛਾਪੇ ਮਾਰਨ ਲੱਗੀ।


ਸ਼ਹੀਦ ਸ. ਕਿਰਪਾ ਸਿੰਘ ਪੰਜਵੜ

ਥਾਣਾ ਸਦਰ ਤਰਨ ਤਾਰਨ ਦੇ ਥਾਣੇਦਾਰ ਗੁਰਬਚਨ ਸਿਹੁੰ ਮਾਨੋਚਾਹਲ ਦੀ ਅਗਵਾਈ ਵਿਚ ਪੁਲਿਸ ਪਾਰਟੀ ਪਿੰਡ ਪੰਜਵੜ

ਵਿਖੇ ਪਹੁੰਚੀ। ਭਾਈ ਦਿਲਬਾਗ ਸਿੰਘ ਬਾਗਾ ਦੀ ਭੂਆ ਬੀਬੀ ਜੋਗਿੰਦਰ ਕੌਰ ਅਤੇ ਫੁੱਫੜ ਸ. ਕਿਰਪਾ ਸਿੰਘ ਨੂੰ ਪੁਲਿਸ ਨੇ ਘਰ ਤੋਂ ਗ੍ਰਿਫਤਾਰ ਕਰ ਲਿਆ। ਤਰਨ ਤਾਰਨ ਦੇ ਥਾਣਾ ਸਦਰ ਵਿਖੇ ਲਿਆ ਕੇ ਆਪ ਦੋਵਾਂ ਨੂੰ ਭਾਈ ਦਿਲਬਾਗ ਸਿੰਘ ਬਾਗਾ ਬਾਰੇ ਸਖ਼ਤੀ ਨਾਲ ਪੁੱਛਗਿੱਛ ਕੀਤੀ ਗਈ। ਆਪ ਭਾਈ ਬਾਗਾ ਦੇ ਰਿਸ਼ਤੇਦਾਰ ਜ਼ਰੂਰ ਸਨ, ਪਰ ਉਹਨਾਂ ਦੇ ਖਾੜਕੂ ਜੀਵਨ ਦੇ ਟਿਕਾਣਿਆਂ ਬਾਰੇ ਕੁਝ ਵੀ ਨਹੀਂ ਜਾਣਦੇ ਸਨ। ਪੁਲਿਸ ਵਲੋਂ ਆਪ ਨੂੰ ਤਫਤੀਸ਼ ਦੇ ਨਾਂ ਤੇ ਬਹੁਤ ਜ਼ਿਆਦਾ ਜ਼ਲੀਲ ਕੀਤਾ ਗਿਆ। ਅਗਲੇ ਦਿਨ ਪੁਲਿਸ ਨੇ ਬੀਬੀ ਜੋਗਿੰਦਰ ਕੌਰ ਨੂੰ ਛੱਡ ਦਿੱਤਾ ਪਰ ਸ. ਕਿਰਪਾ ਸਿੰਘ ਦੀ ਗੈਰ-ਕਾਨੂੰਨੀ ਹਿਰਾਸਤ ਜਾਰੀ ਰਹੀ। ਸ. ਕਿਰਪਾ ਸਿੰਘ ਨੂੰ ਪੁਲਿਸ ਵੱਖ-ਵੱਖ ਰਿਸ਼ਤੇਦਾਰਾਂ ਦੇ ਪਤਿਆਂ ਤੇ ਛਾਪਾਮਾਰੀ ਕਰਨ ਲਈ ਨਾਲ ਲੈ ਕੇ ਜਾਂਦੀ ਰਹੀ।

ਇਲਾਕੇ ਦੇ ਮੋਹਤਬਰਾਂ ਅਤੇ ਸਿਆਸੀ ਲੋਕਾਂ ਦੇ ਵਾਰ-ਵਾਰ ਥਾਣੇ ਚੱਕਰ ਲਾਉਣ ਦੇ ਪ੍ਰਭਾਵ ਕਾਰਨ ਪੁਲਿਸ ਨੇ ਸ. ਕਿਰਪਾ ਸਿੰਘ ਨੂੰ ਛੇ ਦਿਨਾਂ ਬਾਅਦ ਰਿਹਾਅ ਕਰ ਦਿੱਤਾ। ਸ.ਕਿਰਪਾ ਸਿੰਘ, ਜੋ ਇਕ ਸਾਧਾਰਨ ਕਿਸਾਨ ਸਨ, ਘਰ ਵਾਪਸੀ ਤੇ ਆਪਣੇ ਹੱਡੀਂ-ਹੰਢਾਏ ਦੁੱਖ ਸਾਂਝੇ ਕਰ ਹੀ ਰਹੇ ਸਨ ਕਿ ਹਫਤੇ ਕੁ ਬਾਅਦ ਸਰਕਾਰੀ ਬੂਟਾਂ ਦੀ ਦਰੜ-ਦਰੜ ਨੇ ਇਕ ਵਾਰ ਫਿਰ ਦਸਤਕ ਦੇ ਦਿੱਤੀ। ੫-੧੦-੯੨ ਦੀ ਸਵੇਰ ਸੀ, ਸ. ਕਿਰਪਾ ਸਿੰਘ ਅਜੇ ਚਾਹ ਪੀ ਹੀ ਰਹੇ ਸਨ ਕਿ ਤਰਨ ਤਾਰਨ ਪੁਲਿਸ ਅਤੇ ਵੱਡੀ ਗਿਣਤੀ ਵਿੱਚ ਪਹੁੰਚੀ ਸੀ.ਆਰ.ਪੀ. ਨੇ ਆਪ ਦੇ ਘਰ ਨੂੰ ਘੇਰਾ ਪਾ ਲਿਆ।



ਸ਼ਹੀਦ ਬੀਬੀ ਜੋਗਿੰਦਰ ਕੌਰ ਪੰਜਵੜ

ਪਰਿਵਾਰ ਦੇ ਜੀਆਂ ਚੋਂ ਸਿਰਫ ਬੀਬੀ ਜੋਗਿੰਦਰ ਕੌਰ ਹੀ ਘਰ ਸਨ, ਬਾਕੀ ਪਹਿਲਾਂ ਤੋਂ ਸਰਕਾਰੀ ਅੱਤਵਾਦ ਦੇ ਡਰ ਕਾਰਨ ਆਸੇ-ਪਾਸੇ ਸਨ। ਸ. ਕਿਰਪਾ ਸਿੰਘ ਨੂੰ ਤਰਨ ਤਾਰਨ ਪੁਲਿਸ ਨੇ ਮੁੜ ਗ੍ਰਿਫਤਾਰ ਕਰ ਲਿਆ। ਉਸੇ ਦਿਨ ਦੀ ਸ਼ਾਮ ਬੀਬੀ ਜੋਗਿੰਦਰ ਕੌਰ ਨੂੰ ਘਰ ਤੋਂ ਹੀ ਥਾਣਾ ਝਬਾਲ ਦੇ ਥਾਣੇਦਾਰ ਅਮਰਜੀਤ ਸਿੰਹੁ ਨੇ ਗ੍ਰਿਫਤਾਰ ਕਰ ਲਿਆ। ਪਿੰਡ ਪੰਜਵੜ ਤੋਂ ਕੁਝ ਲੋਕ ਥਾਣਾ ਝਬਾਲ ਵਿਖੇ ਬੀਬੀ ਜੋਗਿੰਦਰ ਕੌਰ ਨੂੰ ਮਿਲਣ ਲਈ ਜਾਂਦੇ ਰਹੇ ਪਰ ਝਬਾਲ ਪੁਲਿਸ ਨੇ ਕਿਸੇ ਨੂੰ ਵੀ ਉਹਨਾਂ ਨਾਲ ਮਿਲਣ ਨਾ ਦਿੱਤਾ। ਉਹਨੀ ਦਿਨੀਂ ਹੀ ਪੁਲਿਸ ਨੇ ਭਾਈ ਦਿਲਬਾਗ ਸਿੰਘ ਬਾਗਾ ਦੇ ਚਾਚਾ ਸਵਰਨ ਸਿੰਘ ਦੇ ਸਾਂਢੂ ਸ. ਬਲਵਿੰਦਰ ਸਿੰਘ ਝਬਾਲ ਨੂੰ ਗ੍ਰਿਫਤਾਰ ਕਰ ਕੇ ਝਬਾਲ ਥਾਣਾ ਲਿਆਂਦਾ ਹੋਇਆ ਸੀ। ਮੰਨਿਆ ਜਾਂਦਾ ਹੈ ਕਿ ਹਫਤੇ ਕੁ ਬਾਅਦ ਸ. ਬਲਵਿੰਦਰ ਸਿੰਘ ਝਬਾਲ ਅਤੇ ਬੀਬੀ ਜੋਗਿੰਦਰ ਕੌਰ ਪੰਜਵੜ ਨੂੰ ਪੁਲਿਸ ਨੇ ਸਰਕਾਰੀ ਅੱਤਵਾਦ ਤਹਿਤ ਥਾਣਿਓਂ ਬਾਹਰ ਲਿਜਾ ਕੇ ਸ਼ਹੀਦ ਕਰ ਦਿੱਤਾ।

ਸ. ਕਿਰਪਾ ਸਿੰਘ ਬਾਰੇ ਕੁਝ ਵੀ ਥਹੁ ਪਤਾ ਨਹੀਂ ਮਿਲਦਾ। ਆਪ ਤਿੰਨਾਂ ਜੀਆਂ ਦੇ ਸ਼ਹੀਦ ਹੋਣ ਤੋਂ ਕੁਝ ਮਹੀਨੇ ਬਾਅਦ ਹੀ ਭਾਈ ਦਿਲਬਾਗ ਸਿੰਘ ਬਾਗਾ ਨੂੰ ਪੁਲਿਸ ਨੇ ਪੱਟੀ (ਤਰਨ ਤਾਰਨ) ਕੋਲੋਂ ਗ੍ਰਿਫਤਾਰ ਕਰ ਕੇ, ਝੂਠਾ ਪੁਲਿਸ ਮੁਕਾਬਲਾ ਦਰਸਾ ਕੇ ਸ਼ਹੀਦ ਕਰ ਦਿੱਤਾ । ਖਾੜਕੂ ਸਿੰਘਾਂ ਦੇ ਸਿਰਫ ਰਿਸ਼ਤੇਦਾਰ ਹੋਣ ਕਾਰਨ ਹੀ ਉਕਤ ਜੀਆਂ ਨੂੰ ਖ਼ਤਮ ਕਰ ਦੇਣਾ ਹਿੰਦੁਸਤਾਨ ਵਿੱਚ ਸਿੱਖਾਂ ਦੀ ਤਰਸਯੋਗ ਹਾਲਤ ਨੂੰ ਖੁਦ ਬਿਆਨ ਕਰਦਾ ਹੈ। ਪੰਜਾਬ ਵਿੱਚ ਵੱਡੇ ਪੱਧਰ 'ਤੇ ਹੋਈ ਮਨੁੱਖਤਾ ਦੇ ਘਾਣ ਦੇ ਹੱਕ ਵਿਚ ਆਵਾਜ਼ ਉਠਾਉਣ ਵਾਲਿਆਂ ਦੀ ਆਵਾਜ਼ ਨੂੰ ਵੀ ਸਦਾ ਲਈ ਜ਼ਾਬਰ ਹਿੰਦੂਸ਼ਾਹੀ ਸਿਸਟਮ ਨੇ ਖ਼ਤਮ ਕਰਨਾ ਚਾਹਿਆ, ਜਿਸ ਦੀ ਮਿਸਾਲ ਮਨੁੱਖੀ ਹੱਕਾਂ ਦੇ ਪਹਿਰੇਦਾਰ ਭਾਈ ਜਸਵੰਤ ਸਿੰਘ ਖਾਲੜਾ ਦੀ ਸ਼ਹਾਦਤ ਹਿੰਦੁਸਤਾਨ ਵਿੱਚ ਸਰਕਾਰੀ ਅੱਤਵਾਦ ਦੇ ਉਜਾੜੇ ਸਿੱਖ ਪਰਿਵਾਰਾਂ ਕੋਲ ਜੇ ਕੋਈ ਚੀਜ਼ ਬਾਕੀ ਹੈ ਤਾਂ ਉਹ ਵਿਛੋੜੀਆਂ ਗਈਆਂ ਰੂਹਾਂ ਦੀ ਯਾਦ ਅਤੇ ਨਿਰਾਸ਼ਤਾ ਹੈ ।

# ਸ਼ਹੀਦ ਮਾਤਾ ਜਗੀਰ ਕੌਰ ਖੋਜਕੀਪੁਰ - ਸ਼ਹੀਦ ਬੀਬੀ ਗੁਰਪ੍ਰੀਤ ਕੌਰ

ਖਡੂਰ ਸਾਹਿਬ ਤੋਂ ਥੋੜੀ ਕੁ ਮੀਲ ਦੂਰ ਪਿੰਡ ਖੋਜਕੀਪੁਰ ਵਿਖੇ ਬੀਬੀ ਜਗੀਰ ਕੌਰ ਦਾ ਆਨੰਦ ਕਾਰਜ ਦਰਮਿਆਨੇ ਕਿਸਾਨ ਪਰਿਵਾਰ ਵਿਚ ਸ. ਗੁਰਦੇਵ ਸਿੰਘ ਨਾਲ ਹੋਇਆ। ਆਪ ਦੇ ਘਰ ਚਾਰ ਧੀਆਂ ਅਤੇ ਇਕ ਸਪੁੱਤਰ ਨੇ ਜਨਮ ਲਿਆ। ਸਮਾਂ ਆਪਣੀ ਚਾਲ ਚਲਦਾ ਰਿਹਾ ਸੀ ਕਿ ਜੂਨ ੧੯੮੪ ਨੂੰ ਸ੍ਰੀ ਦਰਬਾਰ ਸਾਹਿਬ 'ਤੇ ਹਿੰਦੁਸਤਾਨੀ ਸਰਕਾਰ ਨੇ ਫੌਜ ਰਾਹੀਂ ਹਮਲਾ ਕਰਵਾ ਦਿੱਤਾ। ਦੋ ਸੂਰਮਿਆਂ ਭਾਈ ਸਤਵੰਤ ਸਿੰਘ ਅਤੇ ਭਾਈ ਬੇਅੰਤ ਸਿੰਘ ਵਲੋਂ ਇੰਦਰਾ ਗਾਂਧੀ ਨੂੰ ਇਸ ਹਮਲੇ ਦੀ ਸਜ਼ਾ ਦੇਣ ਤੋਂ ਬਾਅਦ ਦਿੱਲੀ ਅਤੇ ਹੋਰ ਹਿੰਦੁਸਤਾਨੀ ਸ਼ਹਿਰਾਂ ਵਿਚ ਸਿੱਖਾਂ ਦਾ ਕਤਲੇਆਮ ਵੱਡੀ ਗਿਣਤੀ ਵਿਚ ਕੀਤਾ ਗਿਆ। ਕੌਮ ਦੀ ਅਣਖੀਲੀ ਨੌਜਵਾਨੀ ਦੁਸ਼ਟਾਂ ਨੂੰ ਸਜ਼ਾਵਾਂ ਦੇਣ ਅਤੇ ਆਪਣੇ ਕੌਮੀ ਘਰ ਦੀ ਸਥਾਪਤੀ ਲਈ ਜਥੇਬੰਦ ਹੋ ਕੇ ਤੁਰ ਨਿਕਲੀ। ਕਈ ਖਾੜਕੂ ਜਥੇਬੰਦੀਆਂ ਹੋਂਦ ਵਿੱਚ ਆਈਆਂ। ਸਿੱਖ ਕੌਮ ਦੀਆਂ ਰਵਾਇਤਾਂ 'ਤੇ ਪਹਿਰਾ ਦਿੰਦੇ ਹੋਏ ਜੁਝਾਰੂ ਸਿੱਖ ਮੁਹਿੰਮਾਂ ਸਰ ਕਰਨ ਲੱਗੇ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਸਰਪ੍ਰਸਤੀ ਵਿਚ ਭਿੰਡਰਾਂਵਾਲਾ ਟਾਈਗਰਜ਼ ਫੋਰਸ ਆਫ ਖਾਲਿਸਤਾਨ ਬਣਾਈ ਗਈ। ਜਿਸ ਵਿਚ ਮੁੱਢਲੇ ਤੌਰ 'ਤੇ ਭਾਈ ਸਵਰਨਜੀਤ ਸਿੰਘ ਅਲਾਦੀਨਪੁਰ, ਭਾਈ ਦਇਆ ਸਿੰਘ ਚੋਹਲਾ ਸਾਹਿਬ, ਭਾਈ ਜਰਨੈਲ ਸਿੰਘ ਬੂਹ, ਭਾਈ ਸੁਰਜੀਤ ਸਿੰਘ ਬਹਿਲਾ, ਭਾਈ ਸੁਰਜੀਤ ਸਿੰਘ ਪੈਂਟਾ, ਭਾਈ ਕਾਰਜ ਸਿੰਘ ਥਾਂਦੇ ਆਦਿ ਸੂਰਮੇ ਸਿੰਘ ਤੁਰੇ।


ਸ਼ਹੀਦ ਭਾਈ ਜਰਨੈਲ ਸਿੰਘ ਬੂਹ

ਦੁਸ਼ਮਣ ਤਾਕਤਾਂ ਦੇ ਦੰਦ ਖੱਟੇ ਕਰਦੇ ਹੋਏ ਦਸਮੇਸ਼ ਦੇ ਸਿੰਘ ਅਗਾਂਹ ਵੱਧਦੇ ਗਏ। ਬੀ. ਟੀ. ਐਫ. ਕੇ. ਜਥੇਬੰਦੀ ਦੇ ਜੁਝਾਰੂ ਅਤੇ ਗੁਰਮੁੱਖ ਰੂਹ ਵਜੋਂ ਜਾਣੇ ਜਾਂਦੇ ਭਾਈ ਜਰਨੈਲ ਸਿੰਘ ਬੂਹ ਦਾ ਬਿਆਸ ਦਰਿਆ ਦ ਕੋਲ ਝੜੀ ਵਿੱਚ ਹਿੰਦੁਸਤਾਨੀ ਫੋਰਸਾਂ ਨਾਲ ਜ਼ਬਰਦਸਤ ਮੁਕਾਬਲਾ ਹੋਇਆ। ਭਾਈ ਬੂਹ ਦੇ ਦੋਹਾਂ ਪੱਟਾਂ ਵਿਚ ਗੋਲੀਆਂ ਲੱਗੀਆਂ। ਆਪ ਦੇ ਸਾਥੀ ਆਪ ਨੂੰ ਜਖ਼ਮੀ ਹਾਲਤ 'ਚ ਸੁਰੱਖਿਅਤ ਕੱਢ ਕੇ ਲਿਆਉਣ ਵਿਚ ਸਫਲ ਹੋ ਗਏ।

ਭਾਈ ਜਰਨੈਲ ਸਿੰਘ ਬੂਹ ਦਾ ਇਲਾਜ ਪਿੰਡ ਖੋਜਕੀਪੁਰ ਦੇ ਖੇਤਾਂ ਵਿਚ ਇਕ ਕਿਸਾਨ ਦੀ ਦੋ ਮੰਜ਼ਲੀ ਕੋਠੀ ਵਿਚ ਸਿੰਘਾਂ ਨੇ ਗੁਪਤ ਤੌਰ 'ਤੇ ਕਰਾਉਣਾ ਆਰੰਭ ਕਰਵਾ ਦਿੱਤਾ। ਭਾਈ ਹਰਜੀਤ ਸਿੰਘ ਖੋਜਕੀਪੁਰ, ਭਾਈ ਹਰਦੇਵ ਸਿੰਘ ਕਾਲੀਆ ਅਤੇ ਇਕ ਹੋਰ ਸਿੰਘ, ਜਿਸ ਨੂੰ ਨਿੱਕੂ ਮਹਿਸਮਪੁਰੀਆ ਵਜੋਂ ਜਾਣਿਆ ਜਾਂਦਾ ਸੀ, ਆਪ ਦੇ ਕਰੀਬੀ ਸਾਥੀਆਂ ਵਿਚੋਂ ਇਕ ਸਨ। ਤਰਨਤਾਰਨ ਦੇ ਪਿੰਡ ਰਟੌਲ ਵਾਂਗ ਖੋਜਕੀਪੁਰ ਪਿੰਡ ਵੀ ਬੀ. ਟੀ. ਐਫ. ਕੇ. ਦੇ ਮੁੱਖ ਅਸਥਾਨਾਂ ਵਿੱਚੋਂ ਇੱਕ ਹੋਇਆ ਹੈ। ਭਾਈ ਜਰਨੈਲ ਸਿੰਘ ਬੂਹ ਤੰਦਰੁਸਤ ਹੋ ਚੁੱਕੇ ਸਨ, ਕਿ ਕਿਸੇ ਸੂਹੀਏ ਦੀ ਪੱਕੀ ਸੂਹ 'ਤੇ ਉਕਤ ਕੋਠੀ 'ਤੇ ਭਾਰੀ ਪੁਲਿਸ ਫੋਰਸ ਅਤੇ ਸੀ. ਆਰ. ਪੀ. ਨੇ ਘੇਰਾ ਪਾ ਲਿਆ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਘੇਰਾ ਉਸ ਕੋਠੀ ਵਾਲਿਆਂ ਹੀ ਪਵਾਇਆ ਸੀ।

ਭਾਈ ਜਰਨੈਲ ਸਿੰਘ ਬੂਹ ਉਸ ਦਿਨ ਇਕੱਲੇ ਹੀ ਸਨ। ਜੰਗਜੂ ਮੁਹਾਰਤਾਂ ਰੱਖਣ ਵਾਲੇ ਭਾਈ ਬੂਹ ਨੇ ਪਹਿਲੇ ਹੱਲੇ ਹੀ ਸੀ. ਆਰ. ਪੀ. ਦੇ ਪੰਜ ਜਵਾਨ ਮਾਰ ਮੁਕਾ ਦਿੱਤੇ। ਮੁਕਾਬਲਾ ਕਈ ਘੰਟੇ ਭੱਖਦਾ ਰਿਹਾ। ਗੋਲੀ ਦਾ ਜਵਾਬ ਗੋਲੀ ਨਾਲ ਦਿੰਦੇ ਹੋਏ ਭਾਈ ਬੂਹ ਜੈਕਾਰਿਆਂ ਨਾਲ ਦੁਸ਼ਮਣ ਤਾਕਤਾਂ ਨੂੰ ਲਲਕਾਰਦੇ ਰਹੇ। ਕਈ ਘੰਟੇ ਜੂਝਣ ਤੋਂ ਬਾਅਦ ਭਾਈ ਜਰਨੈਲ ਸਿੰਘ ਬੂਹ ਕੌਮ ਦੇ ਸ਼ਾਨਾਮੱਤੇ ਇਤਿਹਾਸ ਵਿੱਚ ਵਾਧਾ ਕਰਦੇ ਹੋਏ ਸ਼ਹਾਦਤ ਪ੍ਰਾਪਤ ਕਰ ਗਏ, ਜਿਸ 'ਤੇ ਕੌਮ ਨੂੰ ਫਖ਼ਰ ਹੈ। ਭਾਈ ਬੂਹ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਬੀ. ਟੀ. ਐਫ. ਕੇ. ਦੇ ਸਿੰਘਾਂ ਦਾ ਆਉਣਾ-ਜਾਣਾ ਬੀਬੀ ਜਗੀਰ ਕੌਰ ਦੇ ਘਰ ਹੋ ਗਿਆ। ਵੇਲੇ-ਕੁਵੇਲੇ ਸਿੰਘ ਪ੍ਰਸ਼ਾਦਾ ਪਾਣੀ ਛਕ ਜਾਂਦੇ। ਸੂਹੀਆਂ ਦੀ ਨਿਗਾਹ ਵਿੱਚ

ਇਹ ਪਰਿਵਾਰ ਰੜਕਣ ਲੱਗਾ। ਬੀ. ਟੀ. ਐਫ. ਕੇ. ਦੇ ਇੱਕ ਸਿੰਘ ਨਾਲ ਬੀਬੀ ਜਗੀਰ ਕੌਰ ਨੇ ਆਪਣੀ ਭਣੇਵੀਂ ਬੀਬੀ ਗੁਰਪ੍ਰੀਤ ਕੌਰ ਦਾ ਆਨੰਦ ਕਾਰਜ ਕਰਵਾ ਦਿੱਤਾ। ਆਨੰਦ ਕਾਰਜ ਤੋਂ ਬਾਅਦ ਪੁਲਿਸ ਨੇ ਪਰਿਵਾਰ 'ਤੇ ਸ਼ਿਕੰਜਾ ਕੱਸਣਾ ਸ਼ੁਰੂ ਕਰ ਦਿੱਤਾ। ਆਨੰਦ ਕਾਰਜ ਤੋਂ ਮਹੀਨਾ ਕੁ ਬਾਅਦ ਥਾਣਾ ਵੈਰੋਵਾਲ ਦੇ ਉਸ ਸਮੇਂ ਦੇ ਥਾਣੇਦਾਰ ਤੇਗ ਬਹਾਦਰ ਸਿੰਹੁ ਉਰਫ ਤੇਗੇ ਨੇ ਸ. ਗੁਰਦੇਵ ਸਿੰਘ ਨੂੰ ਉਨ੍ਹਾਂ ਦੇ ਧੀਆਂ-ਸਪੁੱਤਰ ਸਮੇਤ ਗ੍ਰਿਫਤਾਰ ਕਰ ਲਿਆ।


ਸ਼ਹੀਦ ਬੀਬੀ ਜਗੀਰ ਕੌਰ ਖੋਜਕੀਪੁਰ.

ਬੀਬੀ ਜਗੀਰ ਕੌਰ ਉਸ ਦਿਨ ਘਰ ਨਾ ਹੋਣ ਕਾਰਨ ਪੁਲਿਸ ਪਾਰਟੀ ਦੇ ਹੱਥ ਨਾ ਆਏ। ਥਾਣਾ ਵੈਰੋਵਾਲ ਅੰਦਰ ਬੀਬੀ ਜਗੀਰ ਕੌਰ ਦੇ ਪਤੀ ਸ. ਗੁਰਦੇਵ ਸਿੰਘ 'ਤੇ ਗੰਭੀਰ ਤਸ਼ੱਦਦ ਢਾਹਿਆ ਗਿਆ ਜਦਕਿ ਬੱਚਿਆਂ ਤੋਂ ਸਖ਼ਤੀ ਨਾਲ ਪੁੱਛਗਿੱਛ ਕੀਤੀ ਗਈ। ਪੰਜਾਬ ਪੁਲਿਸ ਦੇ ਅਣਮਨੁੱਖੀ ਤਸ਼ੱਦਦ ਕਾਰਨ ਸ. ਗੁਰਦੇਵ ਸਿੰਘ ਦਾ ਦਿਮਾਗੀ ਤਵੱਜ਼ਨ ਗਵਾਚ ਗਿਆ ਅਤੇ ਉਹ ਨੀਮ ਪਾਗਲਾਂ ਵਾਲੀ ਹਾਲਤ ਵਿੱਚ ਜਾ ਪਹੁੰਚੇ।

੧੦ ਦਸੰਬਰ ੧੯੯੨ ਨੂੰ ਬੀਬੀ ਜਗੀਰ ਕੌਰ ਨੂੰ ਉਨ੍ਹਾਂ ਦੀ ਭੈਣ ਦੇ ਪਿੰਡ ਧੂਲਕਾ ਤੋਂ ਥਾਣੇਦਾਰ ਤੇਗੇ ਦੀ ਅਗਵਾਈ ਵਿੱਚ ਪੁਲਿਸ ਪਾਰਟੀ ਨੇ ਗ੍ਰਿਫਤਾਰ ਕਰ ਲਿਆ। ਇਸ ਸਮੇਂ ਤੱਕ ਪੁਲਿਸ ਵਲੋਂ ਸ. ਗੁਰਦੇਵ ਸਿੰਘ ਨੂੰ ਖਾੜਕੂਆਂ ਨੂੰ ਪਨਾਹ ਦੇਣ ਦੇ ਦੋਸ਼ ਵਿੱਚ ਪਰਚਾ ਕੱਟ ਕੇ ਅੰਮ੍ਰਿਤਸਰ ਦੀ ਕੇਂਦਰੀ ਜੇਲ੍ਹ ਵਿੱਚ ਭੇਜ ਦਿੱਤਾ ਗਿਆ ਸੀ। ਸਿਵਲ ਕੱਪੜਿਆਂ ਵਿੱਚ ਪੁਲਿਸ ਪਾਰਟੀ ਨੇ ਯੂ. ਪੀ. ਤੋਂ ਬੀਬੀ ਗੁਰਪ੍ਰੀਤ ਕੌਰ ਨੂੰ ਗ੍ਰਿਫਤਾਰ ਕਰਕੇ ਥਾਣਾ ਖਡੂਰ ਸਾਹਿਬ ਲਿਆਂਦਾ। ਬੀਬੀ ਜਗੀਰ ਕੌਰ (ਉਮਰ ੫੦ ਕੁ ਸਾਲ) ਅਤੇ ਉਨ੍ਹਾਂ ਦੀ ਭਣੇਵੀਂ ਬੀਬੀ ਗੁਰਪ੍ਰੀਤ ਕੌਰ (ਉਮਰ ੧੮-੧੯ ਸਾਲ) ਨੂੰ ਕ੍ਰਮਵਾਰ ਵੈਰੋਵਾਲ ਅਤੇ ਖਡੂਰ

ਸਾਹਿਬ ਦੇ ਥਾਣਿਆਂ ਤੋਂ ਥਾਣਾ ਭਿੱਖੀਵਿੰਡ ਲਿਜਾਇਆ ਗਿਆ।

ਪੰਜਾਬ ਪੁਲਿਸ ਨੇ ਆਪ ਦੋਵਾਂ ਨੂੰ ਥਾਣਾ ਭਿੱਖੀਵਿੰਡ ਅੰਦਰ ਅਕਹਿ ਅਤੇ ਅਸਹਿ ਤਸੀਹੇ ਦਿੱਤੇ। ਪੁਲਿਸ ਆਪ ਰਾਹੀਂ ਟਾਈਗਰਜ਼ ਫੋਰਸ ਦੇ ਸਿੰਘਾਂ ਤੱਕ ਪਹੁੰਚਣਾ ਚਾਹੁੰਦੀ ਸੀ। ਬੀਬੀ ਜਗੀਰ ਕੌਰ ਖੋਜਕੀਪੁਰ ਨੂੰ ਕੁਝ ਦਿਨਾਂ ਲਈ ਪੁਲਿਸ ਨੇ ਇੱਕ ਚਾਲ ਤਹਿਤ ਛੱਡਿਆ, ਕਿ ਸ਼ਾਇਦ ਉਹ ਸਾਨੂੰ ਖਾੜਕੂ ਸਿੰਘਾਂ ਨੂੰ ਗ੍ਰਿਫਤਾਰ ਜਾਂ ਖਤਮ ਕਰਾਉਣ ਵਿੱਚ ਮਦਦ ਕਰੇਗੀ। ਬੀਬੀ ਜਗੀਰ ਕੌਰ ਨੇ ਧਰਮ 'ਤੇ ਪਹਿਰਾ ਦਿੰਦਿਆਂ ਹੋਇਆਂ ਹਕੂਮਤ ਦੇ ਬਾਗੀ ਸਿੰਘਾਂ ਦੀ ਕੋਈ ਖ਼ਬਰ ਨਾ ਦਿੱਤੀ ਤਾਂ ਮੁੜ ਆਪ ਨੂੰ ਘਰ ਤੋਂ ਗ੍ਰਿਫਤਾਰ ਕਰ ਲਿਆ। ਪੁਲਿਸ ਦੇ ਹੱਥ ਜਦ ਕੁਝ ਵੀ ਨਾ ਆਇਆ ਤਾਂ ਉਨ੍ਹਾਂ ਦੋਵਾਂ ਬੀਬੀਆਂ ਨੂੰ ਖਤਮ ਕਰਨ ਦੀ ਵਿਉਂਤ ਬਣਾ ਲਈ। ਕਾਇਰਤਾ ਅਤੇ ਅਣਮਨੁੱਖੀ ਵਰਤਾਵੇ ਦਾ ਮੁਜਾਹਰਾ ਕਰਦਿਆਂ ਪੁਲਿਸ ਨੇ ਬੀਬੀ ਜਗੀਰ ਕੌਰ ਖੋਜਕੀਪੁਰ ਅਤੇ ਉਨ੍ਹਾਂ ਦੀ ਭਣੇਵੀਂ ਬੀਬੀ ਗੁਰਪ੍ਰੀਤ ਕੌਰ ਨੂੰ ਕਿਸ ਅਣਦੱਸੀ ਥਾਂ ਤੇ ਲਿਜਾ ਕੇ ਸ਼ਹੀਦ ਕਰ ਦਿੱਤਾ। ਆਪ ਨੂੰ ਸ਼ਹੀਦ ਕਰਨ ਦੇ ਤਰੀਕੇ, ਜਗ੍ਹਾ ਅਤੇ ਸਮੇਂ ਬਾਰੇ ਕੋਈ ਵੀ ਖ਼ਬਰ ਨਹੀਂ ਮਿਲਦੀ। ਕੌਮ ਦੀ ਖਾਤਰ ਹਥਿਆਰਬੰਦ ਹੋਏ ਜੁਝਾਰੂ ਜਥੇ ਦੀ ਟਹਿਲ ਸੇਵਾ, ਸਿੱਖੀ ਸਿਦਕ ਅਤੇ ਕੌਮੀ ਪਿਆਰ ਦਾ ਝਲਕਾਰਾ ਪੇਸ਼ ਕਰਦਾ ਹੋਇਆ ਸ਼ਹੀਦ ਬੀਬੀਆਂ ਦਾ ਜੀਵਨ ਸਿੱਖ ਇਨਕਲਾਬੀਆਂ ਲਈ ਜਿਥੇ ਮਾਰਗ ਦਰਸ਼ਕ ਹੈ, ਉਥੇ ਕੌਮੀ ਇਤਿਹਾਸ ਦੇ ਸੁਨਹਿਰੀ ਪੰਨਿਆਂ ਦਾ ਹਿੱਸਾ ਵੀ ਬਣਿਆ ਹੈ। 'ਪੰਥ ਵਸੇ ਮੈਂ ਉਜੜਾਂ' ਦੀ ਮਿਸਾਲ ਕਾਇਮ ਕਰ ਗਏ ਸ਼ਹੀਦ ਹੋਏ ਬੀਬੀ ਜਗੀਰ ਕੌਰ ਖੋਜਕੀਪੁਰ ਦੇ ਘਰ ਦੀ ਮੌਜੂਦਾ ਹਾਲਤ ਤਰਸਯੋਗ ਹੈ। ਉਨ੍ਹਾਂ ਦੇ ਘਰ ਦੀਆਂ ਕੰਧਾਂ ਵਿਚਲੀਆਂ ਤਰੇੜਾਂ ਆਪਣੀ ਦਸ਼ਾ ਖੁਦ ਬਿਆਨ ਕਰ ਰਹੀਆਂ ਹਨ ਪਰ ਕੌਮ ਦੀ ਖਾਤਰ ਸਿਰ ਦੇ ਕੇ ਸਿੱਖੀ ਮਹਿਲ ਦੀਆਂ ਨੀਹਾਂ ਨੂੰ ਆਪ ਨੇ ਕੱਚਿਆਂ ਨਹੀਂ ਹੋਣ ਦਿੱਤਾ। ਆਖਰ ਵਿੱਚ :

ਜ਼ਾਲਮ ਸੋਚਦੇ ਸ਼ਮ੍ਹਾਂ ਪ੍ਰਵਾਨਿਆਂ ਦੀ, ਅਸੀਂ ਸਦਾ ਦੇ ਲਈ ਬੁਝਾ ਦਿੱਤੀ।
ਅਸੀਂ ਆਖਦੇ ਸ਼ਮ੍ਹਾਂ ਕੁਰਬਾਨੀਆਂ ਦੀ, ਹੈ ਸਦਾ ਦੇ ਲਈ ਜਗਾ ਦਿੱਤੀ।

ਜਦ ਮੁਕਾਬਲੇ ਦੌਰਾਨ ਜੂਝ ਰਹੇ ਸਿੰਘ ਦੀ ਮਾਤਾ ਨੂੰ ਕਾਇਰਾਂ ਨੇ ਖ਼ਤਮ ਕੀਤਾ....

# ਸ਼ਹੀਦ ਬੀਬੀ ਗੁਰਮੇਜ ਕੌਰ ਗੱਗੋਬੂਹਾ - ਸ਼ਹੀਦ ਭਾਈ ਬਲਵਿੰਦਰ ਸਿੰਘ ਗੱਗੋਬੂਹਾ



ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਆਰੰਭੇ ਸੰਘਰਸ਼ ਨੂੰ ਅੱਗੇ ਤੋਰਦਿਆਂ ਕੌਮੀ ਘਰ ਦੀ ਪ੍ਰਾਪਤੀ ਲਈ ਹਥਿਆਰਬੰਦ ਹੋ ਕੇ ਜੂਝਣ ਵਾਲੇ ਸੂਰਿਆਂ ਵਿੱਚ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਦਾ ਨਾਮ ਧਰੂ ਤਾਰੇ ਵਾਂਗ ਚਮਕਦਾ ਹੈ। ਖਾਲਿਸਤਾਨ ਕਮਾਂਡੋ ਫੋਰਸ ਦੇ ਲੈਫਟੀਨੈਂਟ ਜਨਰਲ ਭਾਈ ਬਲਵਿੰਦਰ ਘਿ ਆਪਣੇ ਪਿੰਡ ਗੱਗੋਬੂਹਾ ਵਿਖੇ ਸਨ ਕਿ ਕਿਸੇ ਸੂਹੀਏ ਵਲੋਂ ਲਾਹਨਤ ਖੱਟ ਲਈ ਗਈ।

੮ ਦਸੰਬਰ ੧੯੯੨ ਦੀ ਸ਼ਾਮ ਚਾਰ ਕੁ ਵਜੇ ਪੰਜਾਬ ਪੁਲਿਸ, ਸੀ.ਆਰ.ਪੀ.ਐਫ ਅਤੇ ਭਾਰਤੀ ਫੌਜ ਨੇ ਪਿੰਡ ਗੱਗੋਬੂਹਾ ਨੂੰ ਪੂਰੀ ਤਰ੍ਹਾਂ ਘੇਰ ਲਿਆ। ਭਾਈ ਬਲਵਿੰਦਰ ਸਿੰਘ, ਪਿੰਡ ਗੱਗੋਬੂਹਾ (ਤਰਨ ਤਾਰਨ) ਦੀ ਲਹਿੰਦੀ ਬਾਹੀ ਕਿਸੇ ਠਾਹਰ 'ਚ ਬਣਾਏ ਬੈਂਕਰ ਵਿੱਚ ਸਨ। ਹਿੰਦੁਸਤਾਨੀ ਫੋਰਸਾਂ ਦਾ ਘੇਰਾ ਅਜੇ ਸਿਰਫ ਪਿੰਡ ਦੇ ਬਾਹਰ ਹੀ ਸੀ, ਤਲਾਸ਼ੀ ਲੈਣੀ ਆਰੰਭੀ ਨਹੀਂ ਗਈ ਸੀ। ਭਾਈ ਬਲਵਿੰਦਰ ਸਿੰਘ ਨੂੰ ਘੇਰਾ ਪੈਣ ਬਾਰੇ ਪਤਾ ਲੱਗ ਗਿਆ। ਉਹਨਾਂ ਨੇ ਕੁਝ ਘੰਟਿਆਂ ਬਾਅਦ ਸੂਰਜ ਦੀ ਟਿੱਕੀ ਛਿਪਣ ਤੇ, ਸ਼ਾਮੀਂ ਸੱਤ ਕੁ ਵਜੇ ਆਪਣਾ ਟਿਕਾਣਾ ਬਦਲ ਲਿਆ। ਭਾਈ ਬਲਵਿੰਦਰ ਸਿੰਘ ਪਿੰਡ ਦੀਆਂ ਗਲੀਆਂ ਚੋਂ ਹੁੰਦੇ ਹੋਏ, ਪਿੰਡ ਦੀ ਚੜਦੀ ਬਾਹੀ ਕਿਸੇ ਦੇ ਘਰ ਬਣਾਏ

ਬੈਂਕਰ ਵਿੱਚ ਆ ਗਏ। ਸਾਰੀ ਰਾਤ ਹਿੰਦੁਸਤਾਨੀ ਫੋਰਸਾਂ ਨੇ ਪਿੰਡ ਗੱਗੋਬੂਹਾ ਨੂੰ ਸੀਲ ਕਰ ਕੇ ਰੱਖਿਆ।

ਅਗਲੇ ਦਿਨ ਪਿੰਡ ਦੇ ਸਾਰੇ ਵਾਸੀਆਂ ਨੂੰ ਪਿੰਡ ਤੋਂ ਬਿਲਕੁਲ ਇਕ ਪਾਸੇ ਬਣੀ ਧਰਮਸ਼ਾਲਾ 'ਚ ਇਕੱਠਿਆਂ ਕਰ ਲਿਆ ਗਿਆ। ੯ ਦਸੰਬਰ ੧੯੯੨ ਦੀ ਸਵੇਰ ਸੱਤ ਕੁ ਵਜੇ. ਹਿੰਦੁਸਤਾਨੀ ਫੋਰਸਾਂ ਵਲੋਂ ਪਿੰਡ ਵਿਚ ਗਸ਼ਤ ਕਰਨ ਆਰੰਭ ਕਰ ਦਿੱਤੀ


ਸ਼ਹੀਦ ਭਾਈ ਬਲਵਿੰਦਰ ਸਿੰਘ ਗੱਗੋਬੂਹਾ

ਗਈ। ਪੰਜਾਬ ਪੁਲਿਸ ਦੀ ਅਗਵਾਈ ਥਾਣਾ ਝਬਾਲ ਦਾ ਥਾਣੇਦਾਰ ਸੂਬਾ ਸਿੰਹੁ ਉਰਫ ਸੂਬਾ ਸਰਹੰਦ ਕਰ ਰਿਹਾ ਸੀ ਜਦ ਕਿ ਭਾਰਤੀ ਫੌਜ ਦੀ ਟੁਕੜੀ ਦੀ ਅਗਵਾਈ ਇਕ ਕਰਨਲ ਕਰ ਰਿਹਾ ਸੀ। ਪੰਜਾਬ ਪੁਲਿਸ ਸੂਹੀਏ ਵਲੋਂ ਦੱਸੀ ਠਾਹਰ ਤੇ ਪਹੁੰਚੀ, ਜਿੱਥੋਂ ਇਕ ਬੈਂਕਰ ਚੋਂ ਇਕ ਐਸ.ਐਲ.ਆਰ. ਅਤੇ ਏ.ਕੇ.੪੭ ਪੁਲਿਸ ਨੂੰ ਬ੍ਰਾਮਦ ਹੋਏ। ਹਿੰਦੁਸਤਾਨੀ ਫੋਰਸਾਂ ਨੂੰ ਕੁਝ ਹੋਰ ਸੁਰਾਗ ਮਿਲੇ ਕਿ ਭਾਈ ਬਲਵਿੰਦਰ ਸਿੰਘ ਪਿੰਡ ਹੀ ਚੜਦੀ ਬਾਹੀ ਵੱਲ ਕਿਸੇ ਹੋਰ ਠਾਹਰ ਤੇ ਪਹੁੰਚ ਚੁੱਕਾ ਹੈ।

ਪੰਜਾਬ ਪੁਲਿਸ, ਸੀ.ਆਰ.ਪੀ. ਐਫ. ਅਤੇ ਭਾਰਤੀ ਫੌਜ ਨੇ ਇੱਕ ਹੋਰ ਸੂਹ ਦੇ ਆਧਾਰ ਤੇ ਉਸ ਠਾਹਰ ਨੂੰ ਘੇਰਾ ਪਾ ਲਿਆ, ਜਿਥੇ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਜਾ ਪਹੁੰਚੇ ਸਨ। ਭਾਈ ਗੱਗੋਬੂਹਾ ਕੋਲ ਇਕ ਏ.ਕੇ.੭੪, ਦੋ ਕੁ ਝੋਲੇ ਗੋਲੀ-ਸਿੱਕਾ ਅਤੇ ਲੜਨ ਦਾ ਅਥਾਹ ਜਜ਼ਬਾ ਸੀ। ਤਲਾਸ਼ੀ ਕਰਨ ਲਈ ਹਿੰਦੁਸਤਾਨੀ ਫੋਰਸਾਂ ਉਸ ਠਾਹਰ ਵਿੱਚ ਤੇਜ਼ੀ ਨਾਲ ਦਾਖਲ ਹੋਈਆਂ। ਪੂਰੀ

ਤਿਆਰੀ ਕਰ ਕੇ ਦੁਸ਼ਮਣਾਂ ਦੀ ਉਡੀਕ ਕਰ ਰਹੇ ਭਾਈ ਬਲਵਿੰਦਰ ਸਿੰਘ ਨੇ ਜੈਕਾਰੇ ਗਜਾਉਂਦਿਆਂ ਫਾਇਰ ਖੋਲ ਦਿੱਤੇ।

ਪਹਿਲੇ ਹੱਲੇ ਵਿਚ ਪੰਜਾਬ ਪੁਲਿਸ ਦੇ ਦੋ ਹੌਲਦਾਰ ਮਾਰੇ ਗਏ ਅਤੇ ਇਕ ਭਾਰਤੀ ਫੌਜ ਦਾ ਜਵਾਨ ਫੱਟੜ ਹੋਇਆ, ਬਾਕੀ ਫੋਰਸਾਂ ਪਿਛਲੇ ਪੈਰੀਂ ਪਿਛਾਂਹ ਮੁੜ ਆਈਆਂ। ਭਾਈ ਬਲਵਿੰਦਰ ਸਿੰਘ ਗੱਗੋਬੂਹਾ ਨੇ ਮਾਰੇ ਗਏ ਹੌਲਦਾਰਾਂ ਦੀਆਂ ਦੋ ਐਸ.ਐਲ.ਆਰਾਂ ਆਪਣੇ ਕਬਜ਼ੇ 'ਚ ਕਰ ਲਈਆਂ ਅਤੇ ਫਿਰ ਮੋਰਚਾ ਸੰਭਾਲ ਲਿਆ। ਹਿੰਦੁਸਤਾਨੀ ਫੋਰਸਾਂ ਨਾਲ ਆਪ ਪੁਜੀਸ਼ਨ ਬਦਲ ਬਦਲ ਕੇ ਲੜਦੇ ਰਹੇ। ਸਵੇਰ ਤੋਂ ਸ਼ੁਰੂ ਹੋਇਆ ਮੁਕਾਬਲਾ ਸਾਰਾ ਦਿਨ ਚੱਲਦਾ ਰਿਹਾ। ਹਿੰਦੁਸਤਾਨੀ ਫੋਰਸਾਂ ਦੇ ਕਈ ਜਵਾਨ ਫੱਟੜ ਹੁੰਦੇ ਰਹੇ। ਚੰਗੀ ਰਣਨੀਤੀ ਅਤੇ ਜੰਗਜੂ ਮੁਹਾਰਤਾਂ ਰੱਖਣ ਵਾਲੇ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਬਿਲਕੁੱਲ ਸੁਰੱਖਿਅਤ ਸਨ। ਰਾਤ ਵੀ ਰੁਕ-ਰੁਕ ਕੇ ਗੋਲੀ ਚੱਲਦੀ ਰਹੀ। ਮੁਕਾਬਲਾ ਦੂਜੇ ਦਿਨ ਵਿੱਚ ਸ਼ਾਮਲ ਹੋ ਚੁੱਕਾ ਸੀ।

੧੦ ਦਸੰਬਰ ੧੯੯੨ ਦੀ ਦੁਪਹਿਰ ਝਬਾਲ ਪੁਲਿਸ ਨੇ ਇਕ ਛਲ ਖੇਡਿਆ। ਉਹਨਾਂ ਥਾਣੇਦਾਰ ਸੂਬਾ ਸਿੰਹੁ ਉਰਫ ਸੂਬਾ ਸਰਹੰਦ ਦੀ ਅਗਵਾਈ ਵਿੱਚ ਭਾਈ ਗੱਗੋਬੂਹਾ ਦੀ ਮਾਤਾ ਬੀਬੀ ਗੁਰਮੇਜ ਕੌਰ ਨੂੰ ਜਾ ਕੇ ਕਿਹਾ ਕਿ 'ਤੇਰਾ ਪੁੱਤ ਮਾਰਿਆ ਗਿਆ ਹੈ, ਆ ਕੇ ਉਹਦਾ ਮੂੰਹ ਵੇਖ ਲੈ।' ਬੀਬੀ ਗੁਰਮੇਜ ਕੌਰ ਪੁੱਤ ਬਾਰੇ ਅਜਿਹੀ ਖ਼ਬਰ ਸੁਣ ਕੇ ਵਿਰਲਾਪ ਕਰਨ ਲੱਗੇ। ਪੁਲਿਸ ਨੇ ਆਪ ਨੂੰ ਉਸ ਜਗ੍ਹਾ ਲੈ ਆਂਦਾ, ਜਿਥੇ ਮੁਕਾਬਲਾ ਚੱਲ ਰਿਹਾ ਸੀ। ਬੀਬੀ ਗੁਰਮੇਜ ਕੌਰ ਨੂੰ ਉਸ ਘਰ ਵੱਲ ਤੋਰਿਆ ਗਿਆ, ਜਿਸ ਅੰਦਰ ਭਾਈ ਬਲਵਿੰਦਰ ਸਿੰਘ ਮੌਜੂਦ ਸਨ। ਉਸ ਘਰ ਤੋਂ ਇੱਕ ਪਾਸੇ ਚੁਬਾਰੇ ਤੇ ਪੁਜ਼ੀਸ਼ਨ ਲੈ ਕੇ ਬੈਠੇ ਸੀ.ਆਰ.ਪੀ. ਵਾਲੇ ਨੇ ਐਸ.ਐਲ.ਆਰ. ਦੀਆਂ ਗੋਲੀਆਂ ਦੀ ਵਾਛੜ ਬੀਬੀ ਗੁਰਮੇਜ ਕੌਰ ਵੱਲ ਕਰ ਕੇ, ਉਹਨਾਂ ਨੂੰ ਸ਼ਹੀਦ ਕਰ ਦਿੱਤਾ। ਹਿੰਦੁਸਤਾਨੀ ਫੋਰਸਾਂ ਵਲੋਂ ਕੀਤੀ ਗਈ ਮਨੁੱਖਤਾ ਵਿਰੋਧੀ, ਅਤਿ ਘਿਨਾਉਣੀ ਅਤੇ ਕਾਇਰਤਾ ਭਰਪੂਰ ਕਾਰਵਾਈ, ਜੁਝਾਰੂ ਸ਼ੇਰ ਦੇ ਜੂਝਣ ਦੇ ਜ਼ਜ਼ਬੇ ਤੋਂ ਅਸਮਰਥ ਹੋਣ ਕਾਰਨ ਕੀਤੀ ਗਈ।

ਮਾਤਾ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਨੇ ਠਾਹਰ ਵਾਲੀ ਜਗ੍ਹਾ ਤੋਂ ਬਾਹਰ ਮੈਦਾਨ ਵਿੱਚ ਆ ਕੇ ਜੂਝਣ ਦਾ ਫੈਸਲਾ ਕਰ ਲਿਆ। ਆਪ ਨੂੰ ਮਹਿਸੂਸ ਹੋ ਗਿਆ ਕਿ ਹਿੰਦੁਸਤਾਨੀ ਫੋਰਸਾਂ ਬੀਬੀ ਗੁਰਮੇਜ ਕੌਰ ਵਾਂਗ ਹੋਰ ਨਿਰਦੋਸ਼ ਸਿੱਖਾਂ ਨੂੰ ਵੀ ਮੈਦਾਨ-ਏ-ਜੰਗ ਵਿਖੇ ਲਿਆ ਕੇ ਸ਼ਹੀਦ ਕਰ ਸਕਦੀਆਂ ਹਨ।



ਸ਼ਹੀਦ ਬੀਬੀ ਗੁਰਮੇਜ ਕੌਰ ਗੱਗੋਬੂਹਾ

ਭਾਈ ਬਲਵਿੰਦਰ ਸਿੰਘ ਗੱਗੋਬੂਹਾ ਲਗਾਤਾਰ ਫਾਇਰ ਜਾਰੀ ਰੱਖਦੇ ਹੋਏ ਘਰ ਤੋਂ ਬਾਹਰ ਪਿੰਡ ਦੇ ਚੌਂਕ ਵਿੱਚ ਆ ਗਏ। ਪਿੰਡ ਦੀ ਗਲੀ ਦੇ ਇੱਕ ਪਾਸੇ ਲਸੂੜੀ ਦੇ ਰੁੱਖ ਦੀ ਓਟ ਲੈ ਕੇ ਬੈਠੇ ਭਾਰਤੀ ਫੌਜ ਦੇ ਇੱਕ ਜਵਾਨ ਨੇ ਆਪ ਵੱਲ ਫਾਇਰਿੰਗ ਕੀਤੀ। ਮੱਥੇ ਵਿੱਚ ਗੋਲੀ ਲੱਗਣ ਕਾਰਨ ਆਪ ਸ਼ਹੀਦ ਹੋ ਗਏ। ਸ਼ਹੀਦ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਦੇ ਸ਼ਹੀਦੀ ਸਰੀਰ ਕੋਲ ਹਿੰਦੁਸਤਾਨੀ ਫੋਰਸਾਂ ਜਾਣ ਤੋਂ ਵੀ ਘਬਰਾ ਰਹੀਆਂ ਸਨ। ਫੋਰਸਾਂ ਵਲੋਂ ਪੰਜ ਦੇ ਕਰੀਬ ਬੁਲੇਟ ਪਰੂਫ ਟਰੈਕਟਰ ਮੰਗਵਾਏ ਹੋਏ ਸਨ। ਸ਼ਹੀਦ ਹੋਏ ਸਿੰਘ ਉੱਤੇ ਬੁਲੇਟ ਪਰੂਫ ਟਰੈਕਟਰ ਚੜ੍ਹਾ ਦਿੱਤਾ ਗਿਆ। ਬਾਅਦ ਵਿੱਚ ਸਿੰਘ ਦੇ ਸ਼ਹੀਦੀ ਸਰੀਰ ਕੋਲ ਪੰਜਾਬ ਪੁਲਿਸ, ਸੀ.ਆਰ.ਪੀ.ਐਫ ਅਤੇ ਭਾਰਤੀ ਫੌਜ ਵਾਲੇ ਖੁਸ਼ੀਆਂ ਮਨਾਉਣ ਲੱਗੇ ਅਤੇ ਭੰਗੜੇ ਪਾਉਣ ਲੱਗੇ। ਸ਼ਹੀਦ ਬੀਬੀ ਗੁਰਮੇਜ ਕੌਰ ਅਤੇ ਸ਼ਹੀਦ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਦੇ ਸ਼ਹੀਦੀ ਸਰੀਰਾਂ ਨੂੰ ਪੰਜਾਬ ਪੁਲਿਸ ਵਾਲੇ ਟਰੱਕ

’ਚ ਰੱਖ ਕੇ ਲੈ ਗਏ ਅਤੇ ਪੁਲਿਸ ਵਾਲਿਆਂ ਨੇ ਪਰਿਵਾਰ ਦੇ ਬਾਕੀ ਜੀਆਂ ਦੀ ਗੈਰ-ਹਾਜ਼ਰੀ ਵਿੱਚ ਹੀ ਸਸਕਾਰ ਕਰ ਦਿੱਤਾ। ੩੦ ਘੰਟਿਆਂ ਤੋਂ ਵੱਧ ਜੂਝਣ ਵਾਲੇ ਬਹਾਦਰ ਸੂਰਮੇ ਭਾਈ ਬਲਵਿੰਦਰ ਸਿੰਘ ਗੱਗੋਬੂਹਾ ਨੂੰ ਸ਼ਹੀਦ ਕਰਨ ਦਾ ਦਾਅਵਾ ਜਤਾਉਣ ਲਈ ਸੀ.ਆਰ.ਪੀ ਅਤੇ ਭਾਰਤੀ ਫੌਜ ਦੇ ਅਫਸਰਾਂ ਵਿਚਕਾਰ ਵੱਡੀ ਪੱਧਰ ’ਤੇ ਬਹਿਸ ਹੋਣ ਲੱਗੀ, ਪਰ ਸਿੰਘ ਦੀ ਮਾਤਾ ਬੀਬੀ ਗੁਰਮੇਜ ਕੌਰ ਗੱਗੋਬੂਹਾ ਨੂੰ ਧੋਖੇ ਨਾਲ ਖ਼ਤਮ ਕਰਨ ਦਾ ਦੁੱਖ ਉਨ੍ਹਾਂ ਦੇ ਮਨਾਂ ਵਿੱਚ ਰਤਾ ਮਾਤਰ ਵੀ ਨਹੀਂ ਸੀ।

---

# ਮਨੁੱਖੀ ਹੱਕਾਂ ਦੇ ਪਹਿਰੇਦਾਰ



ਸ਼ਹੀਦ ਭਾਈ ਜਸਵੰਤ ਸਿੰਘ ਖਾਲੜਾ



## ਸ਼ਹੀਦ ਭਾਈ ਦਿਲਾਵਰ ਸਿੰਘ

ਸਿਖ਼ਰ 'ਤੇ ਸੀ, ਬੇਅੰਤੇ ਬੁੱਚੜ ਦੀ ਹਕੂਮਤ ਦਾ ਕਹਿਰ
ਕੁਲ-ਨਾਸ ਕਰਨ ਲਈ ਸਿੱਖਾਂ ਦੀ, ਚੱਲ ਪਈ ਸੀ ਜ਼ੁਲਮੀ ਲਹਿਰ।
ਜੀਣ ਦੇ ਸਭ ਹੱਕ ਖੋਹ ਲਏ, ਕੱਖੋਂ ਹੌਲੇ ਕਰ ਰੱਖਿਆ।
ਪ੍ਰਚਾਰ ਅਖੌਤੀ ਅਖੰਡਤਾ ਨੂੰ, ਸਿੱਖੀ ਹੱਕਾਂ ਨੂੰ ਸੀ ਨੱਪ ਰੱਖਿਆ।
ਵਾਰਿਸ ਕੌਮ ਦੇ ਅਣਖੀਲੇ ਯੋਧੇ, ਲਾਵਾਰਿਸ ਲਾਸ਼ਾਂ ਬਣਨ ਲੱਗੇ।
ਸਿੰਘ ਮਾਰਨੇ ਤੇ ਅਫ਼ਸਰ ਬਣਨਾ, ਇਹ ਜ਼ਾਲਮ ਸੌਦਾ ਕਰਨ ਲੱਗੇ।
ਮਾਵਾਂ ਭੈਣਾਂ ਦੀ ਇੱਜ਼ਤ ਰੌਲੀ ਗਈ, ਥਾਣਿਆਂ ਵਿਚ ਲਿਜਾ ਕੇ।
ਘਰਾਂ 'ਚੋਂ ਚੁੱਕ-ਚੁੱਕ ਗੱਭਰੂ ਮਾਰੇ, ਝੂਠੇ ਪੁਲਿਸ ਮੁਕਾਬਲੇ ਬਣਾ ਕੇ।
ਪੁਲਿਸ ਵਾਲਿਆਂ ਫੀਤੀਆਂ ਖ਼ਾਤਰ, ਖ਼ੂਨੀ ਹਵਸ ਵਧਾਈ।
ਮਾਰੇ ਕੋਹ-ਕੋਹ ਵੀਰ ਭੈਣਾਂ ਦੇ, ਮਨੁੱਖਤਾ ਨਜ਼ਰ ਨਾ ਆਈ।
ਹਾਹਾਕਾਰ ਜਦ ਮੱਚ ਰਹੀ ਸੀ, ਤਦ ਐਸਾ ਚਮਤਕਾਰ ਹੋਇਆ।
ਮਨੁੱਖੀ ਹੱਕ ਬਚਾਉਣ ਲਈ, ਮਨੁੱਖੀ ਬੰਬ ਬਣਨ ਨੂੰ
ਭਾਈ ਦਿਲਾਵਰ ਸਿੰਘ ਤਿਆਰ ਹੋਇਆ।
ਚੰਡੀਗੜ੍ਹ ਵਿਚ ਬੇਅੰਤੇ ਬੁੱਚੜ ਨੇ ਉਸ ਪਲਾਂ ਦੇ ਵਿਚ ਉਡਾ ਦਿੱਤਾ,
ਰਲ ਕੇ ਕੇਂਦਰ ਨਾਲ ਕੌਮ ਕੁਚਲਣ ਦਾ, ਨਿਰਾਲਾ ਸਬਕ ਸਿਖਾ ਦਿੱਤਾ।
ਪਾ ਕੇ ਸ਼ਹੀਦੀ ਮਰਦ ਦਲੇਰ ਨੇ, ਆਪਣਾ ਫਰਜ਼ ਨਿਭਾ ਦਿੱਤਾ।
ਪਾਪੀ ਮਾਰਨ ਲਈ ਆਪਾ ਵਾਰਨ ਦਾ, ਸਿਧਾਂਤ ਵੀ ਦੁਹਰਾ ਦਿੱਤਾ।
'ਦੁਰਜਨ ਕੇ ਮਾਰਬੈ ਕੋ ਖ਼ਾਲਸਾ ਬਨਾਇਓ ਹੈ' ਅਮਲ ਕਰਕੇ ਦੱਸ ਦਿੱਤਾ।
ਕੇਸਰੀ ਕਾਫਲੇ ਦੇ ਪਰਚਮ ਦਾ ਰੰਗ ਹੋਰ ਵੀ ਗੂੜ੍ਹਾ ਕਰ ਦਿੱਤਾ।



ਪ੍ਰਕਾਸ਼ਕ:
# ਗੁਰਮਤਿ ਪੁਸਤਕ ਭੰਡਾਰ
31, ਘੰਟਾ ਘਰ ਮਾਰਕੀਟ, ਅੰਮ੍ਰਿਤਸਰ। ਫੋਨ ਨੰ: 0183-5101231
ਭਾਈ ਸੁਖਦੇਵ ਸਿੰਘ ਦਮਦਮੀ ਟਕਸਾਲ, ਭਾਈ ਦਿਲਬਾਗ ਸਿੰਘ